# ਛੱਤੀ ਅੰਮ੍ਰਿਤ

## (ਪ੍ਰਗੀਤਕ ਕਾਵਿ-ਸੰਗ੍ਰਹਿ)

ਕਿਰਪਾਲ ਸਿੰਘ ਕਸੇਲ

ਹਿਰਦੇਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ

# ਛੱਤੀ ਅੰਮ੍ਰਿਤ

(ਪ੍ਰਗੀਤਕ ਕਾਵਿ-ਸੰਗ੍ਰਹਿ)

ਕਰਤਾ

ਕਿਰਪਾਲ ਸਿੰਘ ਕਸੇਲ

ਹਿਰਦੇਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ॥

ਗਉੜੀ ਸੁਖਮਨੀ ਮ: ੫॥
(ਅਸ਼ਟਪਦੀ : ੬)

"'ਕਸੇਲ' ਛੱਤੀ ਅੰਮ੍ਰਿਤ ਸਿੰਚਿਆ,
ਜਨਮ-ਦਿਵਸ ਉਪਹਾਰ;
ਪ੍ਰੀਤ ਸੁਹਾਗਣ ਹੋ ਗਈ,
ਕਰ ਬਿਰਹਾ ਸ਼ਿੰਗਾਰ।"

"'ਕਸੇਲ ਝਰਨੇ ਪ੍ਰੇਮ 'ਚੋਂ,
ਫੁਟਣੇ ਨਵੇਂ ਸਰੋਤ,
ਜਗ ਤੇ ਚਾਨਣ ਕਰੇਗੀ,
ਤੇਰੀ ਇਹ ਨਵਜੋਤ।"

# ਸਮਰਪਣ

ਆਪਣੀ ਜੀਵਨ ਸਾਥਣ ਮਹਿੰਦਰਜੀਤ ਕੌਰ ਸੇਖੋਂ
ਨੂੰ
ਜਿਸਦੇ ਪ੍ਰੇਮ ਅਨੁਰਾਗ ਤੋਂ 'ਛੱਤੀ ਅੰਮ੍ਰਿਤ' ਦੀ
ਕਵਿਤਾ ਦੀ ਸਿਰਜਨਾ ਹੋਈ।

# ਧੰਨਵਾਦ

ਲੇਖਕ ਪ੍ਰਿੰ. ਕਰਤਾਰ ਸਿੰਘ ਕਾਲੜਾ, ਸਤਿੰਦਰ ਸਿੰਘ ਨੰਦਾ ਅਤੇ ਡਾ: ਗੁਰਬਚਨ ਸਿੰਘ ਰਾਹੀ ਦਾ ਹਾਰਦਿਕ ਧੰਨਵਾਦੀ ਹੈ, ਜਿਨ੍ਹਾਂ ਨੇ ਭੂਮਿਕਾ ਲਿਖਣ ਦੀ ਕਿਰਪਾ ਕੀਤੀ ਅਤੇ ਇਸ ਪੁਸਤਕ ਦੀ ਸੋਧ ਅਤੇ ਸੁੰਦਰਤਾ ਵਿੱਚ ਆਪਣੇ ਸੁਝਾਵਾਂ ਦੁਆਰਾ ਵਾਧਾ ਕੀਤਾ।

## ਤਤਕਰਾ

# ਪਹਿਲੇ ਸੰਸਕਰਣ ਦੀ ਭੂਮਿਕਾ

ਜਿਊਂਦੇ ਬੰਦੇ ਲਈ ਕੁਦਰਤ ਨੇ ਕੁਝ ਘੜੀਆਂ, ਦਿਵਸ, ਰੁਤਾਂ ਤੇ ਵਰਸ਼ ਇਹੋ ਜਿਹੇ ਬਣਾਏ ਹਨ, ਜਿਨ੍ਹਾਂ ਦੀ ਯਾਦ ਸਮੇਂ ਸਮੇਂ ਮੁੜ ਤਾਜ਼ਾ ਹੁੰਦੀ ਰਹਿੰਦੀ ਹੈ। ਉਪਰੋਕਤ ਚੀਜ਼ਾਂ ਉਸੇ ਤਰ੍ਹਾਂ ਚਲਦੀਆਂ ਰਹਿੰਦੀਆਂ ਹਨ, ਸਿਰਫ਼ ਸਮੇਂ ਦਾ ਗੇੜ ਬਦਲ ਜਾਂਦਾ ਹੈ, ਸਮੇਂ ਦੇ ਗੇੜ ਨਾਲ ਆਦਮੀ ਦੀਆਂ ਖੁਸ਼ੀਆਂ, ਹੱਥਾਂ ਦੀਆਂ ਲੀਕਾਂ, ਆਸਾਂ ਤੇ ਰੀਝਾਂ ਵੀ ਬਦਲ ਜਾਂਦੀਆਂ ਹਨ। ਕਈ ਵਾਰੀ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਆਦਮੀ ਦਾ ਆਪਣਾ ਢਾਂਚਾ ਹੀ ਬਦਲ ਰਿਹਾ ਹੋਵੇ; ਦਿਨ ਆਉਂਦੇ ਹਨ; ਉਹਨਾਂ ਦੀ ਯਾਦ ਆਉਂਦੀ ਹੈ ਕਿ ਅਜ ਮੈਂ ਪੈਦਾ ਹੋਇਆ ਸਾਂ, ਅਜ ਮੇਰੇ ਵਿਆਹ ਦਾ ਦਿਹਾੜਾ ਸੀ ਆਦਿ, ਤੇ ਜਿਸ ਤਰ੍ਹਾਂ ਸਮਾਂ ਇਜਾਜ਼ਤ ਦੇਂਦਾ ਹੈ ਉਸ ਰੀਤੀ ਨਾਲ ਇਹੋ ਜਿਹੇ ਦਿਹਾੜੇ ਮਨਾਏ ਜਾਂਦੇ ਹਨ—

28 ਫਰਵਰੀ ਮੇਰਾ ਜਨਮ ਦਿਹਾੜਾ ਹੈ, ਸਾਡੇ ਪਰਵਾਰਿਕ ਸਮਾਗਮਾਂ ਵਿੱਚ ਸ਼ਾਇਦ ਉਹੀ ਇਕ ਦਿਹਾੜਾ ਹੈ ਜਿਹੜਾ ਘਰ ਵਿੱਚ ਅਨੋਖੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਮੇਰੇ ਜੀਵਨ ਸਾਥੀ (ਪ੍ਰੋ: ਕਿਰਪਾਲ ਸਿੰਘ ਕਸੇਲ) ਜੋ ਮੇਰੀਆਂ ਨਜ਼ਰਾਂ ਵਿੱਚ ਹੀ ਨਹੀਂ, ਸਗੋਂ ਸਾਰਿਆਂ ਦੀਆਂ ਨਜ਼ਰਾਂ ਵਿੱਚ ਦੇਵਤਾ ਸਰੂਪ ਹਨ, ਇਸ ਦਿਹਾੜੇ ਨੂੰ ਕਿਸ ਉਤਸ਼ਾਹ ਨਾਲ ਮਨਾਉਂਦੇ, ਉਸਦਾ ਬਿਆਨ ਲਿਖਣ ਜਾਂ ਕੁਝ ਲੈਣ ਦੇਣ ਤਕ ਸੀਮਤ ਨਹੀਂ। ਕਿਉਂਕਿ ਕਿਸੇ ਦਿਲ ਦੀ ਖੁਸ਼ੀ ਕਲਮ ਦੀ ਲਿਖਤ ਰਾਹੀਂ ਨਹੀਂ ਦਰਸਾਈ ਜਾਂਦੀ, ਪਰ ਮੈਂ ਏਨਾ ਜ਼ਰੂਰੀ ਕਹਿ ਸਕਦੀ ਹਾਂ ਕਿ ਉਹ ਮੇਰੀ ਝੋਲੀ ਏਨੀਆਂ ਅਸੀਸਾਂ, ਸ਼ੁਭ ਕਾਮਨਾਵਾਂ ਤੇ ਖੁਸ਼ੀਆਂ ਨਾਲ ਭਰ ਦੇਂਦੇ ਕਿ ਮੈਨੂੰ ਮੇਰੇ ਸਾਰੇ ਸਮਾਜ ਦੇ ਦਿੱਤੇ ਦੁੱਖ ਭੁੱਲ ਜਾਂਦੇ। ਪਰ ਕਿਸਮਤ ਬੜੀ ਬੇਰਹਿਮ ਹੈ। ਮੈਂ ਸੁਣਦੀ ਸਾਂ ਕਿ ਹਰ ਦੁੱਖ ਦੀ ਘੜੀ ਪਿਛੋਂ ਸੁੱਖ ਦੀ ਘੜੀ ਆਉਂਦੀ ਹੈ। ਪਰ ਮੇਰੇ ਖਿਆਲ ਵਿੱਚ ਇਹ ਕਹਾਵਤ ਗ਼ਲਤ ਹੈ, ਦੁੱਖ ਤੋਂ ਬਾਅਦ ਸੁੱਖ ਦੀ ਆਸ ਰੱਖੀ ਜਾ ਸਕਦੀ ਹੈ, ਪਰ ਇਹ ਪ੍ਰਭੂ ਦੀ ਮਰਜ਼ੀ ਹੈ ਕਿ ਆਵੇ ਯਾ ਨਾ ਆਵੇ, ਪਰ ਮੇਰੇ ਜੀਵਨ ਵਿੱਚ ਇਹੋ ਜਿਹੇ ਪਹਾੜ

ਬਣਕੇ ਖੜ੍ਹੇ ਹਨ ਕਿ ਮੇਰੇ ਜੀਵਨ ਦੇ ਹਨੇਰਿਆਂ ਨੂੰ ਕੋਈ ਸੁੱਖ ਦੀ ਕਿਰਣ ਚਮਕਾ ਨਹੀਂ ਸਕਦੀ। ਮੈਂ ਜਿਹੜੀ ਥੁੜ੍ਹ ਨੂੰ ਪੂਰਿਆਂ ਕਰਦੀ ਉਹਦਾ ਖੱਪਾ ਦੂਣਾ ਹੋ ਹੋ ਕੇ ਦਿਸਦਾ, ਪਰ ਇਕ ਘਾਟ ਰੱਬ ਨੇ ਐਸੀ ਵਿਖਾਈ ਜਿਸ ਨਾਲ ਸਾਡੇ ਸਾਰੇ ਟੱਬਰ ਦੇ ਹੁਲੀਏ ਹੀ ਬਦਲ ਗਏ ਤੇ ਕੁਦਰਤ ਨੇ ਨਵੇਂ ਦੁੱਖ ਨਾਲ ਟਕਰਾਨ ਦਾ ਬਲ ਬਖਸ਼ਿਆ, ਉਹ ਥੁੜ੍ਹ ਪ੍ਰੋ. ਕਸੇਲ ਜੀ ਦੀ ਨਜ਼ਰ ਦੀ ਸੀ, ਜਿਨ੍ਹਾਂ ਨੇ ਸ਼ਾਇਦ ਪੜ੍ਹਨਾ ਲਿਖਣਾ ਹੀ ਆਪਣੀ ਜ਼ਿੰਦਗੀ ਦਾ ਮਨੋਰਥ ਸਮਝਿਆ ਸੀ ਤੇ ਸਾਹਿਤ ਦੀ ਖੋਜ ਕਰਦਿਆਂ ਕਰਦਿਆਂ ਉਹਨਾਂ ਦੇ ਨੇਤ੍ਰਾਂ ਦੀ ਲੋ ਘਟ ਗਈ। ਲੋ ਦੀ ਘਾਟ ਭਾਵੇਂ ਹੋ ਗਈ, ਪਰ ਕੁਦਰਤ ਦੇ ਬਾਹਰਲੇ ਨੇਤ੍ਰਾਂ ਨੂੰ ਮੁੰਦ ਕੇ ਅੰਦਰਲੇ ਨੇਤ੍ਰ ਐਨੇ ਖੋਲ੍ਹੇ ਕਿ ਇਕ ਨਵਾਂ ਜਜ਼ਬਾ ਪੈਦਾ ਹੋ ਗਿਆ। ਉਹ ਸੀ 'ਅਕਾਸ਼ ਬਾਣੀ', ਕਵਿਤਾ। ਲੋ ਘਟਣ ਨਾਲ ਕੁਝ ਬਾਹਰੀ ਹਾਦਸੇ ਹੋਏ, ਉਹਨਾਂ ਦੇ ਜੀਵਨ ਕਾਲ ਨਾਲ ਹੋਏ ਹਾਦਸਿਆਂ ਨਾਲ ਸਾਰੇ ਸਾਕ ਸੰਬੰਧੀਆਂ, ਦੋਸਤਾਂ ਮਿੱਤਰਾਂ ਦੀ ਪਰਖ ਹੋਈ; ਜਿਸ ਵਿੱਚ ਉਪਰਾਮਤਾ ਦੀ ਝਲਕ ਦਿਸੀ। ਉਨ੍ਹਾਂ ਹੁਣ ਰੱਬ ਦੀ ਰਜ਼ਾ ਨੂੰ ਭਾਣਾ ਜਾਣਕੇ ਬਾਹਰ ਨੂੰ ਝਾਕਣਾ ਛੱਡ ਦਿੱਤਾ, ਉਹਨਾਂ ਨੇ ਕਦੀ ਵੀ ਨਾ ਸੋਚਿਆ ਕਿ ਮੇਰੇ ਨਾਲ ਕੀ ਵਾਪਰਿਆ ਹੈ ਤੇ ਉਹ ਇਸੇ ਭਾਣੇ ਵਿੱਚ ਧਸਦੇ ਗਏ ਤੇ ਉਸ ਚੌਰਾਹੇ ਤੇ ਪੁੱਜ ਗਏ ਜਿਥੇ ਉਹਨਾਂ ਨੇ ਨਵੇਂ ਦੁਮੇਲ ਨਾਲ ਮੇਲ ਕੀਤਾ। ਮੇਲ ਹੁੰਦਿਆਂ ਹੀ ਉਹਨਾਂ ਦੇ ਅੰਦਰਲੇ ਨੇਤ੍ਰ ਖੁਲ੍ਹ ਗਏ ਤੇ ਇਕ ਲਗਨ ਵਿੱਚ ਲੀਨ ਹੋ ਗਏ। ਉਹਨਾਂ ਨੇ ਸਮਝਿਆ ਕਿ ਮੈਂ ਆਤਰ ਹੋ ਗਿਆ ਹਾਂ, ਮੇਰੇ ਪਾਸ ਕੋਈ ਪੈਸਾ ਨਹੀਂ, ਮੈਂ ਮਹਿੰਦਰ ਜੀਤ ਨੂੰ 18 ਫਰਵਰੀ ਤੇ ਕੀ ਤੋਹਫਾ ਦੇਵਾਂਗਾ। ਹਰੇਕ ਆਦਮੀ ਆਪਣੇ ਆਪ ਵਿੱਚ ਅਜਾਇਬ ਘਰ ਹੈ, ਜਿਸਦੇ ਵਿੱਚ ਅਦਭੁਤ ਬੁਤ, ਖਡੌਨੇ, ਰੰਗਾਂ, ਸੁਗੰਧਾਂ ਦਾ ਭੰਡਾਰ ਹੈ, ਸਿਰਫ ਘਾਟ ਉਹਦੇ ਵਿੱਚ ਇਹੋ ਹੁੰਦੀ ਹੈ ਕਿ ਉਹ ਕਈ ਵਾਰੀ ਆਪਣੇ ਅੰਦਰਲੇ ਨੇਤ੍ਰ, ਅੰਦਰ ਵਿਚਰਦੀ ਦੁਨੀਆਂ ਵਿੱਚ ਨਹੀਂ ਖੋਲ੍ਹਦਾ ਰੱਬ ਨੇ ਉਹਨਾਂ ਦੀ ਲੋ ਖੋਹ ਲਈ, ਪਰ ਅੰਦਰਲੇ ਨੇਤ੍ਰ ਐਸੇ ਖੋਲ੍ਹੇ ਕੇ ਇਕ 'ਨਵੀਂ ਜੋਤ' ਪੈਦਾ ਹੋਈ; ਉਹ ਖਿਆਲਾਂ ਦੀ ਲੜੀ, ਜੋ 'ਕਵਿਤਾ ਦੀਆਂ ਸਤਰਾਂ' ਰਾਹੀਂ ਚਮਕਣ ਲੱਗੀ ਤੇ ਮੇਰੇ ਜਨਮ ਦਿਵਸ ਤੇ ਸਭ ਤੋਂ ਵਡਮੁੱਲਾ ਇਹ ਨਵਾਂ ਤੋਹਫਾ ਸੀ ਜੋ ਮੇਰੇ ਜੀਵਨ ਦੀ ਸਭ ਤੋਂ ਪਿਆਰੀ ਯਾਦ ਬਣੀ। ਮੇਰੇ ਦਿਲ ਵਿੱਚ ਦੂਹਰੇ ਦੂਹਰੇ ਅਨੁਭਵ ਜਾਗੇ ਕਿ ਮੇਰੇ ਜਨਮ ਦੇ ਦਿਹਾੜੇ ਉੱਤੇ ਦਿੱਤੇ ਗਏ ਤੋਹਫਿਆਂ ਤੋਂ ਇਹ ਤੋਹਫਾ ਸਭ ਤੋਂ ਕੀਮਤੀ ਸੀ ਜੋ ਕਿਸੇ ਦੇ ਦਿਲ ਦੀ ਆਵਾਜ਼, ਤੜਪ ਤੇ ਉਸ ਦੇ ਗੁੱਝੇ ਦੁੱਖਾਂ ਦੀਆਂ ਚੀਸਾਂ ਸਨ, ਜੋ "ਛੱਤੀ ਅੰਮ੍ਰਿਤ" ਵਿੱਚ ਵਹਿ ਤੁਰੀਆਂ :

"'ਕਸੇਲ' ਛੱਤੀ ਅੰਮ੍ਰਿਤ ਸਿੰਚਿਆ, ਜਨਮ-ਦਿਵਸ ਉਪਹਾਰ;
ਪ੍ਰੀਤ ਸੁਹਾਗਣ ਹੋ ਗਈ, ਕਰ ਬਿਰਹ ਸ਼ਿੰਗਾਰ।"

ਇਹ ਸਤਰਾਂ ਕੁਝ ਐਸੇ ਸੰਗ੍ਰਹਿ ਵਿੱਚ ਆਈਆਂ ਕਿ ਪੂਰੀ ਕਿਤਾਬ ਦੀ ਸ਼ਕਲ ਧਾਰਨ ਕਰ ਗਈਆਂ ਤੇ ਮੇਰੇ ਹੱਥਾਂ ਵਿੱਚ ਇਕ ਖਰੜੇ ਦੀ ਸ਼ਕਲ ਵਿੱਚ ਫੜਾਈਆਂ ਗਈਆਂ। ਮੈਂ ਜਿਉਂ ਜਿਉਂ ਸਫੇ ਪਰਤਦੀ ਤੇ ਪੜ੍ਹਦੀ ਇਉਂ ਜਾਪਦਾ ਜਿਵੇਂ ਮੈਂ ਇਸ ਸਮੇਂ ਦੇ ਮਿਲਟਨ ਦੀ ਕਵਿਤਾ ਪੜ੍ਹ ਰਹੀ ਹਾਂ। ਕਵਿਤਾਵਾਂ ਅੱਜ ਕਲ੍ਹ ਦੇ ਕਵੀਆਂ ਦੀਆਂ ਲਿਖਤਾਂ ਵਰਗੀਆਂ ਨਹੀਂ ਹਨ, ਸਗੋਂ ਇਨ੍ਹਾਂ ਵਿੱਚ ਐਨੀਆਂ ਡੂੰਗਾਈਆਂ ਹਨ ਕਿ ਆਦਮੀ ਆਪਣੇ ਆਪ ਨੂੰ ਮਜ਼ਬੂਰ ਕਰਦਾ ਹੈ ਕਿ ਉਹ ਸਮਝ ਦੇ ਜੰਦਰੇ ਖੋਲ੍ਹੇ ਤੇ ਉਨ੍ਹਾਂ ਵਿਚੋਂ ਕੁਝ ਸਬਕ ਸਿੱਖੇ, ਜਿਵੇਂ :-

'ਕਸੇਲ' ਹਨੇਰੀ ਕੋਠੜੀ,
ਝਿਲ ਮਿਲ ਤਾਰੇ ਰੈਨ;
ਦਗਾ ਬਾਜ਼ ਸੰਸਾਰ ਵਿੱਚ,
ਕਿਵੇਂ ਲਵੇਂਗਾ ਚੈਨ।

ਜਾਂ

'ਕਸੇਲ' ਮੁਥਾਜੀ ਹੋ ਗਿਆ,
ਨਿਰਧਨ ਬਦ-ਨਸੀਬ;
ਸਾਹਿਬ ਤੋੜ ਨਿਭਾਏਗਾ,
ਸਿਰ ਸੰਗ ਸੁਚੀ ਪ੍ਰੀਤ।

ਜਿਸ ਨੂੰ ਰੱਬ ਦਾ ਆਸਰਾ ਹੁੰਦਾ ਹੈ ਉਸ ਨੂੰ ਕੋਈ ਝੋਰਾ ਨਹੀਂ ਖਾ ਸਕਦਾ। ਉਸਦਾ ਰੰਗ ਮਜੀਠ ਦੀ ਤਰ੍ਹਾਂ ਚਮਕਦਾ ਹੈ, ਕਿਉਂਕਿ ਉਸ ਨੂੰ ਸਾਰੇ ਪਾਸਿਆਂ ਦੀ ਝਾਕ ਖ਼ਤਮ ਹੋ ਜਾਂਦੀ ਹੈ ਤੇ ਇਕੋ ਦੇ ਲੜ ਲੱਗ ਜਾਂਦਾ ਹੈ, ਜਿਵੇਂ ਕਿ :

'ਕਸੇਲ ਇਕ ਦਾ ਹੋਇ ਰਹੁ,
ਇਕ ਦਾ ਸਾਥ ਨਿਭਾ;
ਇਕੋ ਤੇਰਾ ਆਦਰਸ਼ ਹੈ,
ਇਕੋ ਤੇਰਾ ਰਾਹ।'

ਇਸ ਸੰਗ੍ਰਹਿ ਦੀਆਂ ਕਵਿਤਾਵਾਂ ਕਿਸੇ ਦੇ ਸੁਰ-ਬਧਤਾ ਦੀਆਂ ਮੁਥਾਜ ਨਹੀਂ ਹਨ। ਮੇਰੀ ਸੱਧਰ ਸੀ ਕਿ ਇਸ ਚੰਗੇ ਲੇਖਕ ਦੀ ਲੇਖਣੀ ਮੇਰੇ ਵੀ ਕੰਮ ਆਵੇ। ਮੈਂ ਇਕ ਰੇਡੀਓ ਕਲਾਕਾਰ ਹਾਂ, ਨਾ ਕਿ ਲਿਖਾਰੀ ਜਾਂ ਆਲੋਚਕ ਤੇ

ਮੇਰੀ ਕਲਾ ਚੰਗੇ ਗੀਤਾਂ ਦੀ ਮੁਥਾਜ ਹੈ। ਜਦੋਂ ਮੈਂ ਕਵਿਤਾ ਪੜ੍ਹੀ ਤਾਂ ਪਹਿਲੀ ਸਤਰ ਹੀ ਪੜ੍ਹਦਿਆਂ ਮੈਂ ਅਸਥਾਈ ਦੇ ਰੂਪ ਵਿੱਚ ਉਨ੍ਹਾਂ ਸੱਤਰਾਂ ਨੂੰ ਸੁਰਬਧ ਕਰਕੇ ਗਾਉਂਦੀ ਰਹੀ। ਪਹਿਲੀ ਸੱਤਰ ਵਿੱਚ ਐਨਾ ਰਸ ਸੀ ਕਿ ਮੈਨੂੰ ਅੰਤਰਾ ਗਾਉਣਾ ਹੀ ਭੁਲ ਗਿਆ।

"ਸਖੀ ਨੀ ਮੇਰਾ ਦਿਲ ਧੜਕੇ ਜਿੰਦ ਡੋਲੇ"

*ਜਾਂ*

ਮੈਂ ਕਿਵੇਂ ਮਨਾਵਾ ਫਾਗ ਸਜਨ ਘਰ ਨਾਹੀਂ,
ਕਿਉਂ ਸੌਂ ਗਏ ਮੈਂਡੇ ਭਾਗ ਸਜਨ ਘਰ ਨਾਹੀਂ।

ਸ਼ਿੰਗਾਰ ਰਸ ਦੇ ਨਾਲ ਨਾਲ ਦੇਸ਼ ਪਿਆਰ ਵੀ ਠਾਠਾ ਮਾਰਦਾ ਹੈ, ਜਿਵੇਂ :-

ਇੱਥੇ ਨੱਢੀਆਂ ਦੀ ਚਾਲ ਮਸਤਾਨੜੀ,
ਸੀਰਤ ਸਖੀ ਤੇ ਸੂਰਤ ਦੀਵਾਨੜੀ,
ਭਿੰਨੇ ਅੰਗ ਤੇ ਰੂਪ ਜਵਾਨੜੀ;
ਪਹਿਲੇ ਤੋੜ ਦੀ ਜਿਵੇਂ ਸ਼ਰਾਬ ਨੀ,
ਸੋਹਣਾ ਦੇਸ਼ਾਂ 'ਚੋਂ ਦੇਸ ਪੰਜਾਬ ਨੀ।

ਮੈਨੂੰ ਬਹੁਤ ਸਾਰਿਆਂ ਕਵੀਆਂ ਦੇ ਗੀਤ ਗਾਣ ਦਾ ਮੌਕਾ ਮਿਲਿਆ, ਜਿਨ੍ਹਾਂ ਨੂੰ ਮੈਂ ਰੇਡੀਓ ਤੇ ਆਮ ਸਟੇਜਾਂ ਤੇ ਗਾਇਆ, ਪਰ ਜਦੋਂ ਮੈਂ ਗੀਤਾਂ ਨੂੰ ਪੜ੍ਹਦੀ ਹਾਂ ਤੇ ਗਾਉਣਾ ਚਾਹੁੰਦੀ ਹਾਂ ਉਦੋਂ ਮੇਰੇ ਚਿਹਰੇ ਉੱਤੇ ਨਿਰਾਸ਼ਤਾ ਦੀ ਝਲਕ ਦੌੜ ਪੈਂਦੀ ਹੈ। ਉਨ੍ਹਾਂ ਗੀਤਾਂ ਵਿਚੋਂ ਮੈਨੂੰ ਕੁਝ ਵੀ ਹਾਸਲ ਨਾ ਹੁੰਦਾ ਵੇਖ, ਮੈਂ ਇਕ ਦਮ ਚੀਕ ਉਠਦੀ ਕਿ : ਕਸੇਲ ਸਾਹਿਬ, ਜੇ ਤੁਸੀਂ ਹੋਰ ਚੀਜ਼ਾਂ ਐਨੀਆਂ ਚੰਗੀਆਂ ਲਿਖ ਸਕਦੇ ਹੋ? ਤਾਂ ਕੀ ਮੇਰੀ ਕਲਾ ਚੰਗੇ ਗੀਤਾਂ ਤੋਂ ਸਖਣੀ ਰਹੇਗੀ, ਤਾਂ ਉਹ ਹਮੇਸ਼ਾਂ ਹੱਸ ਕੇ ਮੈਨੂੰ ਟਾਲ ਛੱਡਦੇ, ਪਰ ਜਦੋਂ ਉਨ੍ਹਾਂ ਨੇ ਕੁਝ ਲਿਖ ਕੇ ਮੈਨੂੰ ਦਿੱਤਾ; ਤਾਂ ਸੱਚਮੁੱਚ ਮੇਰੇ ਤੇ ਆਪਣੇ ਜੀਵਨ ਦੇ ਕੀਰਨੇ ਸਨ, ਜਿਨ੍ਹਾਂ ਨੂੰ ਗਾਣ ਲਗਿਆਂ ਮੇਰੇ ਦੁੱਖ ਮੁੜਕੇ ਜਾਗ ਪੈਂਦੇ।

ਪਲਾਂ ਛਿਨ੍ਹਾਂ ਵਿੱਚ ਬੁਝ ਜਾਣਾ ਹੈ
ਮਹਿਲ ਤੇਰੇ ਦਾ ਦੀਪ,
ਜਿਸਦੇ ਚਾਨਣ ਵਿੱਚ ਬਹਿਕੇ ਤੂੰ,
ਗਾਏ ਸੰਧੂਰੀ ਗੀਤ।

*ਜਾਂ*

ਮੈਂ ਕਿਵੇਂ ਮਨਾਵਾਂ ਫਾਗ, ਸਜਨ ਘਰ ਨਾਹੀਂ,
ਕਿਉਂ ਸੌਂ ਗਏ ਮੈਂਡੇ ਭਾਗ, ਸਜਨ ਘਰ ਨਾਹੀਂ।
ਕੰਤਾਂ ਵਾਲੀਆਂ ਫਾਗ ਮਨਾਵਣ,
ਹੱਸਣ ਖੇਡਣ ਗੁਟਕਣ ਗਾਵਣ,
ਰੰਗ ਸੰਧੂਰ ਗੁਲਾਲ ਉਡਾਵਣ,
ਮੈਂ ਖੜੀ ਉਡਾਵਾਂ ਕਾਗ।

ਇਹ ਗੀਤ ਕੌਮ ਦੀ ਅਮਾਨਤ ਹਨ, ਇਨ੍ਹਾਂ ਨੂੰ ਸੰਭਾਲਣਾ ਤੇ ਵਿਰਸੇ ਦੇ ਰੂਪ ਵਿੱਚ ਅਪਣਾਉਣਾ ਸਾਡਾ ਫਰਜ਼ ਹੈ, ਕਿਉਂਕਿ ਹਰ ਸੁਚੱਜਾ ਕਲਾਕਾਰ ਚੰਗੀ ਕਲਾ ਨੂੰ ਅਪਣਾ ਕੇ ਗੌਰਵ-ਸ਼ੀਲ ਬਣਦਾ ਹੈ ਤੇ ਅਜਿਹਾ ਗੌਰਵ ਇਨ੍ਹਾਂ ਗੀਤਾਂ ਦਾ ਅਨਿਖੜ ਅੰਗ ਬਣ ਚੁੱਕਾ ਹੈ। ਇਸ ਵਿੱਚ ਸੁਚੱਜੇ ਕਲਾਕਾਰ ਨੇ ਕਾਵਿ-ਤੱਤਾਂ ਅਤੇ ਸੰਗੀਤਕ ਗੁਣਾਂ ਨੂੰ ਸੁਘੜਤਾ ਨਾਲ ਇਕ ਥਾਂ ਲਿਆ ਖੜਾ ਕੀਤਾ ਹੈ। ਇਨ੍ਹਾਂ ਵਿੱਚ ਵੰਨ-ਸੁਵੰਨਤਾ ਤੇ ਵਿਲੱਖਣਤਾ ਹੈ, ਜਿਹੜੀ ਚੰਗੇ ਗਾਇਕ ਅਤੇ ਪਾਠਕ ਦੀ ਸਦਾ ਹੀ ਲਾਲਸਾ ਬਣੀ ਰਹਿੰਦੀ ਹੈ। ਇਸ ਵਿੱਚ ਕਲਾਤਮਕ ਰਚਨਾ ਦਾ ਮੁੱਲ ਕਿੰਨਾ ਕੁ ਪਾਇਆ ਜਾਂਦਾ ਹੈ, ਇਸ ਨੂੰ ਮੈਂ ਸੁਘੜ ਪਾਠਕਾਂ ਤੇ ਚੰਗੇ ਗਾਇਕਾਂ ਅਤੇ ਸੁਚੱਜੇ ਆਲੋਚਕਾਂ ਤੇ ਛੱਡਦੀ ਹਾਂ।

ਪਰ 'ਛੱਤੀ ਅੰਮ੍ਰਿਤ' ਦੇ ਸਾਰੇ ਗੀਤਾਂ ਵਿੱਚ ਸਾਨੂੰ ਇਕ ਨਿਸ਼ਚਿਤ ਸੇਧ ਤੇ ਸੁਹਿਰਦ ਲਗਨ ਸਪੱਸ਼ਟ ਹੀ ਦ੍ਰਿਸ਼ਟੀ ਗੋਚਰ ਹੁੰਦੀ ਹੈ, ਜਿਸ ਤੋਂ ਇਨ੍ਹਾਂ ਦੇ ਲੇਖਕ ਦੇ ਅਨੁਭਵ ਦੀ ਪਕਿਆਈ ਤੇ ਠੋਸ ਵਿਚਾਰਧਾਰਾ ਬਾਰੇ ਵੀ ਕੋਈ ਸੰਦੇਹ ਨਹੀਂ ਰਹਿ ਜਾਂਦਾ। ਭਾਵੇਂ ਇਸ ਕਾਵਿ ਸੰਗ੍ਰਹਿ ਦਾ ਰਚਨਹਾਰ ਆਪਣੇ ਆਪ ਨੂੰ ਕਵੀ ਜਾਂ ਗੀਤਕਾਰ ਮੰਨਣ ਤੋਂ ਸੰਕੋਚ ਕਰਦਾ ਹੈ (ਦੇਖੋ ਕਵਿਤਾ 'ਗਦ ਗੀਤ') ਪਰ ਨਿਸ਼ਚੇ ਹੀ ਇਹ ਉਸਦਾ ਸਨਮ੍ਰ ਭਾਵ ਹੈ। ਅਸਲ ਵਿੱਚ ਇਸ ਕਵਿਤਾ ਵਿੱਚ ਉੱਤਮ-ਕਾਵਿ ਵਾਲੇ ਸਾਰੇ ਗੁਣ ਮੌਜੂਦ ਹਨ; ਜਿਨ੍ਹਾਂ ਤੋਂ ਅਜੋਕੇ ਬਹੁਤੇ ਕਵੀਆਂ ਦੀ ਕਵਿਤਾ ਰੌਸ਼ਨੀ ਲੈ ਸਕਦੀ ਹੈ

ਮਹਿੰਦਰਜੀਤ ਕੌਰ ਸੇਖੋਂ

229 ਨਿਊ ਮਾਡਲ ਟਾਊਨ,
ਲੁਧਿਆਣਾ
ਅਗੱਸਤ 28, 1967

## — ਆਦਿ ਕਥਨ —
## 'ਛੱਤੀ ਅੰਮ੍ਰਿਤ' ਦਾ ਪੁਨਰ ਵਿਵੇਚਨ

ਹਨੇਰੇ ਵਿੱਚ ਬੈਠਾ ਵਿਅਕਤੀ ਚਾਨਣੇ ਪੱਖ ਦਾ ਸਭ ਕੁਝ ਨਿਹਾਰਨ ਦੇ ਸਮਰੱਥ ਹੁੰਦਾ ਹੈ। ਸਗੋਂ ਕਦੇ-ਕਦੇ ਚਾਨਣ ਦੀ ਬਹੁਤਾਤ ਚਕਾਚੌਂਦ ਦਾ ਕਾਰਨ ਵੀ ਹੋ ਨਿਬੜਦੀ ਹੈ, ਮੂਸਾ ਦੇ ਤੂਰ ਵਾਲੇ ਜਲਵੇ ਵਾਂਗ ਜਿਸ ਨੂੰ ਅਰਬੀ ਵਾਲਿਆਂ ਨੇ 'ਲਿਨ ਤਰਾਨੀ' ਦੀ ਸੰਗਿਆ ਦਿੱਤੀ ਹੈ। ਉਸਦੀ ਝਾਲ ਝਲਣੀ ਉਸ ਦੇ ਦ੍ਰਿਸ਼ਮਾਨ ਨੈਣਾਂ ਵਾਸਤੇ "ਬਿਜਲੀ ਕੂੰਦ ਗਈ ਥੱਰਾਂਦੀ, ਹੁਣ ਚਕਾਚੌਂਦ ਹੈ ਛਾਈ" ਵਾਲੀ ਹਾਲਤ ਬਣ ਜਾਂਦੀ ਹੈ। ਇਸ ਪਿੱਛੋਂ ਜੇ ਉਸ ਅੰਦਰ ਕਾਵਿ-ਵਸਤੂ ਉਜਾਗਰ ਹੋ ਜਾਵੇ ਤਾਂ ਉਹ ਰਹੱਸਮਈ ਰੂਪ ਵਿੱਚ ਪ੍ਰਗਟ ਹੁੰਦੀ ਹੈ। ਪਰ ਇਸ ਦੇ ਉਲਟ ਜਦੋਂ ਕਿਸੇ ਦੇ ਪੱਲੇ ਚਾਨਣੇ ਤੋਂ ਹਨੇਰੇ ਵੱਲ ਦੀ ਯਾਤਰਾ ਦੀ ਹੋਣੀ ਆ ਪਵੇ ਤਾਂ ਉਸ ਵੇਲੇ ਕੋਈ ਵਿਰਲਾ ਹੀ, ਜੋ ਸਹੀ ਤੌਰ 'ਤੇ ਦਾਨਸ਼ਵਰ ਹੈ, ਆਪਣੇ ਆਪ ਨੂੰ ਸੰਭਾਲ ਸਕਦਾ ਹੈ। ਤੂਰ ਵਾਲਾ ਜਲਵਾ ਤਾਂ ਬੜੇ ਮਹਾਂਮਾਨਵਾਂ ਨੇ ਅਨੁਭਵ ਕੀਤਾ ਅਤੇ ਦ੍ਰਿਸ਼ਮਾਨ ਨੈਣਾਂ ਦੀ ਦ੍ਰਿਸ਼ਟੀ ਨਾਲ ਸੰਸਾਰ ਨੂੰ ਉਸ ਦੀ ਵਿਆਖਿਆ ਰਾਹੀਂ ਅਗਲੇਰੇ ਚਾਨਣੇ ਰਾਹਾਂ ਦੀ ਸੋਝੀ ਦਿੱਤੀ ਹੋਵੇਗੀ, ਪਰ ਚਾਨਣੇ ਤੋਂ ਹਨੇਰੇ ਵੱਲ ਨੂੰ ਨਿਹਾਰਨਾ ਤਾਂ ਸ੍ਵੈ ਨੂੰ ਹੀ ਖੋ ਜਾਣ ਦੇ ਖ਼ਦਸ਼ਿਆਂ ਨਾਲ ਭਰਪੂਰ ਹੁੰਦਾ ਹੈ। ਉਹ ਤਾਂ ਕਿਸੇ ਰਹੱਸੋਦਘਾਟਣ ਦੀ ਥਾਂ ਪਹਿਲੀ ਦ੍ਰਿਸ਼ਟੀ ਤੋਂ ਵੀ ਵਿਹੂਣਾ ਹੋ ਸਕਦਾ ਹੈ। ਅਜਿਹੀ ਬਿਖਮ ਸਥਿਤੀ ਵਿੱਚੋਂ "ਵਿਰਲੇ ਕੇਈ ਕੇ" ਹੀ ਉਬਰਨ ਦੇ ਸਮਰੱਥ ਹੁੰਦੇ ਹਨ।

ਜਦੋਂ ਅਜਿਹੀ ਸਥਿਤੀ ਵਿੱਚ ਵਿਚਰਨ ਹੋ ਰਿਹਾ ਹੁੰਦਾ ਹੈ ਤਾਂ ਮਾਨਸਿਕ ਆਘਾਤ ਦੀ ਤ੍ਰਾਸਦੀ ਵਿੱਚੋਂ ਕੋਈ ਅਤਿਅੰਤ ਬੁੱਧੀਵਾਨ ਹੀ ਉਬਰਨ ਲਈ ਤੱਤਪਰ ਹੁੰਦਾ ਹੈ, ਬਹੁਤੇ ਤਾਂ ਸਾਹਸਤਹੀਣ ਹੋਈ ਮਾਰੂ ਸੋਚ ਦਾ ਸ਼ਿਕਾਰ ਹੋ ਜਾਂਦੇ ਹਨ। ਪਰ ਜੋ ਸਾਹਸਵੰਤ ਸੰਭਲਣ ਲਈ ਤੱਤਪਰ ਹੋਵੇ ਉਸ ਦਾ ਵੀ ਪਹਿਲਾਂ ਭਾਵਕ ਹੋ ਜਾਣਾ ਕੁਦਰਤੀ ਫ਼ੇਲ ਹੈ। ਇਸ ਭਾਵਕਤਾ ਨੂੰ ਨਿਯੰਤਰਿਤ ਕਰਕੇ ਸੇਧ ਦੇਣੀ

ਤੇ ਉਸ ਨੂੰ ਸਾਰਥਕਤਾ ਪ੍ਰਦਾਨ ਕਰਨੀ ਵਿਸ਼ੇਸ਼ ਵਰੋਸਾਏ ਹੋਏ ਬੁੱਧ ਬਬੇਕੀ ਦੇ ਹਿੱਸੇ ਹੀ ਆਉਂਦੀ ਹੈ। ਇਸੇ ਬਬੇਕ ਵਿਚੋਂ ਹੀ ਉਸ ਨੂੰ ਮੰਜ਼ਿਲ ਵੱਲ ਜਾਂਦੀ 'ਸ਼ਾਹ ਰਾਹ' ਦੀ ਸੋਝੀ ਹੋ ਆਉਂਦੀ ਹੈ। ਕਥਨ ਹੈ :

ਜਬ ਕਭੀ ਅਹਿਲੇ ਖ਼ਿਰਦ ਹੀ ਅਹਿਲੇ ਜਜ਼ਬਾ ਹੋ ਗਏ,
ਤਬ ਅਦਬੂ ਕਾ ਏਕ ਦਰਿਆ ਹੋਣੇ ਲਗਤਾ ਹੈ ਰਵਾਂ!

ਬ-ਐਨ ਇਹੀ ਭਾਣਾ ਵਾਪਰਿਆ 'ਛੱਤੀ ਅੰਮ੍ਰਿਤ' ਦੇ ਸਿਰਜਕ ਨਾਲ। ਅੱਖਾਂ ਗਈਆਂ ਜਹਾਨ ਗਿਆ ਤੇ ਸਾਰੀ ਆਗਾਮੀ ਜ਼ਿੰਦਗੀ ਦੇ ਸੰਸੇ ਆਣ ਪਏ :

ਦੋ ਨੈਣ ਗਵਾਚ ਗਏ,
ਲਭਦਿਆਂ ਉਨ੍ਹਾਂ ਨੂੰ,
ਮੇਰੇ ਮੁੱਕ ਨੇ ਸ੍ਵਾਸ ਗਏ।

ਦੁਨੀਆਂ 'ਅੰਨ੍ਹਾ ਖੂਹ' ਹੋ ਗਈ ਜਿੱਥੇ ਕਿਸੇ ਦੇ ਸਹਾਈ ਹੋਣ ਦੀ ਆਸ ਨਹੀਂ :-

ਅੰਨ੍ਹੇ ਖੂਹ ਵਿੱਚ ਲਿਸ਼ਕਣ ਤਾਰੇ,
ਕੰਢੇ 'ਤੇ ਵੀਰਾਨੀ ਪਸਰੀ,
ਡਰਦਾ ਕੋਈ ਝਾਤ ਨਾ ਮਾਰੇ।

ਅਤੇ ਉਜਾੜੇ ਦਾ ਪ੍ਰਤੀਕ 'ਉੱਲੂ' ਕਦੇ ਘਰ ਦੇ ਪਿਛਵਾੜਿਉਂ ਅਤੇ ਕਦੇ ਦੂਰੋਂ ਰੋਡੇ ਰੁੱਖ 'ਤੇ ਬੈਠਾ ਪ੍ਰਤੀਤ ਹੁੰਦਾ ਹੈ। ਇਸ ਹਾਲਤ ਵਿੱਚ ਆਗਾਮੀ ਯਥਾਰਥ ਇਉਂ ਕਾਵਿ-ਰੂਪ ਧਾਰਨ ਕਰਦਾ ਹੈ :-

— ਪਿਛਲਾ ਰਹਿ ਗਿਆ ਦੂਰ ਕਿਨਾਰਾ,
ਅੱਗੇ ਦਿਸਦਾ ਹੈ ਅੰਧਿਆਰਾ,
ਘੁੰਮਣ ਘੇਰ, 'ਖੇਵਈਆ ਨੱਠਾ' ਡੂੰਘੀ ਨੈਂ ਵਿਚਕਾਰ।

— ਵਿੱਧਣ ਘੂਹੀ ਮੁੰਧ ਇਕੇਲੀ,
ਨਾ ਕੋ ਸਾਥੀ ਨਾ ਕੋ ਬੇਲੀ
ਕਾਲੀ ਰਾਤ ਦਾ ਪਹਿਰਾ ਆਇਆ,
ਕਿਹੜਾ ਬਾਂਹ ਪਕੜਾਏ!

— ਆਈ ਮਸਿਆ ਦੀ ਕਾਲੀ ਰਾਤ,
ਤਾਰੇ ਵੀ ਰੁੱਠ ਗਏ, ਚੰਨ ਵੀ ਰੁੱਠਿਆ,
ਰੁੱਠ ਗਈ ਪ੍ਰਭਾਤ।

ਤੇ ਫਿਰ ਇਉਂ ਪ੍ਰਤੀਤ ਹੋਣ ਲੱਗਾ :

— ਕਲ੍ਹ ਸੀ ਜੀਵਨ ਚਾਨਣ ਚਾਨਣ,
ਮਾਰੂਥਲ ਵਿੱਚ ਚੰਬਾ ਖਿੜਿਆ....
..................................
ਅੱਜ ਹੈ ਜੀਵਨ ਨ੍ਹੇਰਾ ਨ੍ਹੇਰਾ,
ਜਿਵੇਂ ਕਾਲ ਕੋਠੜੀ ਬੰਧਨ,
ਅੱਜ ਹੈ ਜੀਵਨ ਬੇ-ਸਹਾਰਾ,
ਜੀਕੂੰ ਹੋਵੇ ਕੀਟ ਨਕਾਰਾ।
— ਅਗਲੇ ਪਾਰ ਦਾ ਕੰਢਾ ਖਵਰੇ ਕਿੰਨਾ ਕਰੂਰ।
— ਨ੍ਹੇਰੇ ਵਿੱਚ ਪਰ ਕਿਹੜਾ ਸਾਥ ਨਿਭਾ ਸਕਦਾ ਹੈ?
ਸੋਚਾਂ ਜੀ ਭਿਆਣਾ!
— ਅਨਿਸ਼ਚਿਤ ਹੈ ਭਵਿਖ,
ਜਿਸਦਾ ਸਹਿਮ ਖੜਾ ਹੈ।

ਪਰ ਨਾਲ ਹੀ ਸੋਚ ਮੋੜ ਕਟਦੀ ਹੈ ਤੇ ਕਵਿਤਾ ਦਾ ਰੁੱਖ ਦੂਜੇ ਪੱਖ ਵਲ ਨੂੰ ਉਲਰਦਾ ਹੈ। ਸ਼ਬਦ ਭਰੋਸੇ ਦੇ ਸੰਕੇਤਕ ਹੋ ਆਉਂਦੇ ਹਨ :

ਸੁੱਟ ਹੱਥ, ਰੱਬ 'ਤੇ ਡੋਰੀ,
ਖਵਰੇ ਉਸ ਕੀ ਭਾਉਣਾ?

ਤੇ ਫਿਰ 'ਹਕ਼ਲਾਂ ਮਾਰ ਪੁਕਾਰਾਂ ਮਾਂਝੀ' ਜੋ ਨੈਂ ਦੇ ਘੁੰਮਣ-ਘੇਰ ਵਿੱਚ ਛਡ ਗਿਆ, ਬਚਾਉਣਾ ਵੀ ਤਾਂ ਓਸੇ ਨੇ ਹੈ। ਹੁਣ ਉਹੀ 'ਰਗਲ ਜਵਾਰੀ' ਹੋ ਕੇ ਸਾਥੀ ਬਣਿਆ ਪ੍ਰਤੀਤ ਹੋਣ ਲੱਗ ਪੈਂਦਾ ਹੈ। ਭਾਵੇਂ ਉਸ ਨੇ ਪੱਤੇ ਤਾਂ ਦੁੱਕੀਆਂ ਤਿੱਕੀਆਂ ਹੀ ਦਿੱਤੇ ਹਨ ਪਰ 'ਠੱਪਕੀ ਮਾਰ' ਕੇ ਹੌਂਸਲਾ ਬਨ੍ਹਾ ਰਿਹਾ ਹੈ। ਇੱਥੇ ਪੁੱਜ ਕੇ ਸੋਚ ਅਰਧ ਵਿਕਾਸ ਦੀ ਹਾਲਤ ਮਹਿਸੂਸ ਕਰਦੀ ਹੈ। ਕਵਿਤਾ ਦੇ ਸ਼ਬਦ-ਭਾਵ ਵੀ ਮੋੜਾ ਖਾਂਦੇ ਹਨ :

ਸ਼ਾਇਦ ਕਿ ਤੂੰ ਹੈ ਲੋ ਖੋਈ,
ਪਰ ਕੀ ਜਾਣੇ ਲੋਈ?
ਕਿ ਅੱਜ ਜਿੰਦ ਕਰ ਰਹੀ ਅਰਧ ਅਵਿਕਾਸ!
ਜਾਂ ਤੂੰ ਲੰਘਣਾ ਪਾਰ ਉਹ ਦਰਿਆ,
ਜਿਸ ਦੇ ਇਸ ਪਾਰ ਸੀ ਚਾਨਣ,
ਤੇ ਉਸ ਪਾਰ ਹਨੇਰਾ, ਜਾਣੇ ਕਿਹੜਾ!

ਇਸ ਕਾਵਿ ਟੁਕੜੀ ਵਿੱਚੋਂ ਸ਼ਾਇਰ ਦੀ ਸੋਚ ਲੋਕਾਂ ਦੀ ਆਮ ਦੁਨਿਆਵੀ ਸੋਚ ਤੋਂ ਉੱਪਰ ਉੱਠ ਗਈ ਹੈ। ਉਸ ਨੂੰ ਸ਼ਾਇਦ ਗੁਰੂ ਗੋਬਿੰਦ ਸਿੰਘ ਨੂੰ ਦਿੱਤੀ

ਇਸ ਸਦਾਅ ਦਾ ਸਾਰਥਕ ਪ੍ਰਭਾਵ ਮਹਿਸੂਸ ਹੋਣ ਲੱਗ ਪਿਆ ਹੈ :

— ਗੋਬਿੰਦ ਸਿੰਘ ਪਈ ਕੂਕਾਂ ਪਿਆਰੇ
ਆ ਨੈਣਾਂ ਵਿੱਚ ਸਮਾ ਜਾ।

ਅਤੇ ਉਹ ਅਰਦਾਸੀ ਹੋ ਉਠਦਾ ਹੈ :

— ਸਿਰ ਦੇ ਸਾਂਈ ਕਸੇਲ ਦੇ ਇਉਂ ਮੁਖੜਾ ਨਾ ਫੇਰ,
ਬੇੜਾ ਏਸ ਗ਼ਰੀਬ ਦਾ ਕੱਪਰਾਂ ਲੈਣਾ ਘੇਰ।

ਅਤੇ ਉਸ ਨੂੰ ਇਉਂ ਪ੍ਰਤੀਤ ਹੋਣ ਲੱਗ ਪੈਂਦਾ ਹੈ ਕਿ ਸਤਿਗੁਰਾਂ ਦੀ ਬਖ਼ਸ਼ੀ ਹੋਈ ਮਾਲਾ ਉਹਨਾਂ ਵੱਲੋਂ ਕੀਤਾ ਗਿਆ ਵੱਡਾ ਉਪਕਾਰ ਹੈ। ਇਹੀ ਨਾਮ ਸਿਮਰਨ ਦਾ ਸਾਧਨ ਹੈ ਜਿਸ ਨੇ ਕੇਵਲ ਇਸ ਲੋਕ ਦੇ ਜੀਵਨ ਦੀ ਸਾਰਥਕਤਾ ਹੀ ਨਹੀਂ ਬਣਾਈ ਰਖਣੀ ਸਗੋਂ ਪਰਲੋਕ ਵਿੱਚ ਵੀ ਇਸ ਨੂੰ ਕਾਇਮ ਰਖਣਾ ਹੈ :

— ਸਤਿਗੁਰ ਮਾਲਾ ਬਖ਼ਸ਼ ਕੇ ਕੀਤਾ ਵੱਡ ਉਪਕਾਰ।
ਚਰਨ ਕਮਲ ਤੋਂ ਵਾਰਨੇ ਜਾਵਾਂ ਸੌ ਸੌ ਵਾਰ।

— ਫੜ ਮਾਲਾ ਵਿਰਦ ਗੁਜ਼ਾਰੇ ਕਦ ਨੈਣਾਂ ਵਾਲੇ ਡੋਲੇ।
ਜਿੰਦ ਜਹਾਜ਼ ਦਾ ਰਾਖਾ ਆਇਆ ਕੀ ਕਹਿੰਦੇ ਹਿਚਕੋਲੇ।

ਹੁਣ ਉਸਦਾ ਇਸ ਜੀਵਨ ਦੀ ਸਾਰਥਕਤਾ ਵਿੱਚ ਪੁਨਰ ਵਿਸ਼ਵਾਸ ਜਾਗ ਪਿਆ ਹੈ। ਇਸ ਪਰਿਵਰਤਨ ਨਾਲ ਉਸ ਨੂੰ ਆਪਣੇ ਜ਼ਿੰਮੇ ਲੱਗੇ ਪਵਿੱਤਰ ਕਾਰਜ਼ ਦਾ ਇਤਿਹਾਸ ਹੀ ਨਹੀਂ ਹੋਇਆ ਸਗੋਂ ਪ੍ਰੇਮ ਝਰੋਖੇ ਵਿਚੋਂ ਉਸ ਨੂੰ ਆਪਣੀ ਚੇਤੰਨਤਾ ਦਾ ਵੀ ਆਭਾਸ ਹੋ ਆਉਂਦਾ ਹੈ :

— ਕਸੇਲ ਝਰੋਖੇ ਬੈਠ ਕੇ ਵੰਡ ਕਥੂਰ ਗਿਆਨ।
ਖ਼ਾਤਿਰ ਦੇਸ਼ ਤੇ ਕੌਮ ਦੀ ਲੇਖੇ ਲਗ ਜਾਏ ਜਾਨ।

— ਜਦ ਕਥੂਰੀ ਹੁਲਦੀ,
ਹੋਠਾਂ 'ਤੇ ਮਾਖਿਉਂ ਘੁਲਦੀ,
ਮਨ ਮਹਿਕੇ ਚੰਦਨ ਵਾੜੀ, ਗੀਤਾਂ ਵਿੱਚ ਮਿਸ਼ਰੀ ਘੋਲੇ।

ਕਾਰਨ

— ਕਸੇਲ ਦੀਵਾਨ ਜੰਮਿਆ ਚੇਤੰਨਤਾ ਦੀ ਕੁੱਖ।
ਜੜਤਾ ਦੇ ਅੰਧਕੂਪ ਵਿੱਚ ਲਟਕੇ ਚੰਦਨ ਰੁੱਖ।

— ਸੋਹੇ ਸੁੰਦਰ ਸੋਨ ਸਵੇਰ,
ਸੂਰਜ-ਕਿਰਨਾਂ ਬਾਣ ਚਲਾਏ,
ਤੁਰਿਆ ਨੱਸ ਹਨੇਰ।

ਉਸ ਦੀ ਦ੍ਰਿਸ਼ਟੀ ਜਾਗ੍ਰਿਤ ਹੋ ਉਠਦੀ ਹੈ, ਚੇਤੰਨਤਾ ਹੋਰ ਸੁਚੇਤ ਹੋ ਜਾਂਦੀ

ਹੈ ਅਤੇ ਸਾਰਥਕ ਕਾਰਜਾਂ ਲਈ ਤਾਂਘ ਪ੍ਰਬਲ ਹੋ ਉਠਦੀ ਹੈ।

ਪ੍ਰੋ. ਕਸੇਲ ਦੇ ਆਪਣੇ ਕਥਨ ਅਨੁਸਾਰ, "'ਛੱਤੀ ਅੰਮ੍ਰਿਤ' ਉਸ ਦੇ ਸ੍ਵੈ ਦੇ ਸਭ ਤੋਂ ਨੇੜੇ ਦੀ ਰਚਨਾ ਹੈ। ਇਹ ਰਚਨਾ ਉਸ ਸਮੇਂ ਦੀਆਂ ਪ੍ਰਸਥਿਤੀਆਂ ਤੇ ਮਨੋਦਸ਼ਾ ਦੇ ਸੰਕੇਤਾਂ ਨਾਲ ਭਰਪੂਰ ਹੈ, ਜਿਸ ਵਿੱਚ ਉਸ ਦੇ ਚਾਨਣੇ ਤੋਂ ਅੰਧਕਾਰ ਵੱਲ ਦੀ ਯਾਤਰਾ ਹੋ ਰਹੀ ਹੈ। ਇਸ ਵਿੱਚ ਸਰੀਰਕ ਕਸ਼ਟ ਦੀ ਪੀੜਾ ਵੀ ਸ਼ਾਮਿਲ ਹੈ ਅਤੇ ਮਾਨਸਿਕ ਉਤਾਰ ਚੜ੍ਹਾਵਾਂ ਦਾ ਵਰਨਣ ਵੀ ਹੈ।" ਮੇਰੀ ਦ੍ਰਿਸ਼ਟੀ ਅਨੁਸਾਰ ਭਾਵੇਂ ਪ੍ਰੋ. ਕਸੇਲ ਅਕਹਿ ਪੀੜਾ ਤੇ ਅਨਿਸ਼ਚਿਤਤਾ ਦਾ ਸ਼ਿਕਾਰ ਸੀ, ਉਸ ਨੇ ਆਪਣੀ ਸਮੁੱਚੀ ਕਾਵਿ-ਰਚਨਾ ਵਿੱਚ ਇਸ ਪੀੜਾ ਦੀ ਓਨੀ ਕੁ ਚਾਸ਼ਨੀ ਹੀ ਚੜ੍ਹਨ ਦਿੱਤੀ ਹੈ, ਜਿੰਨੀ ਉਸ ਨੂੰ ਸਾਹਿਤਕਤਾ ਦੇ ਦਰਜੇ ਤੱਕ ਲੈ ਜਾਣ ਲਈ ਜ਼ਰੂਰੀ ਲੋੜ ਸੀ। ਕਹਿਣ ਤੋਂ ਭਾਵ ਉਸ ਨੇ ਨਿੱਜ ਪੀੜਾ ਨੂੰ ਰੁਦਨ ਨਹੀਂ ਬਣਨ ਦਿੱਤਾ, ਸਗੋਂ ਉਸ ਨੂੰ ਉਹ ਸਾਹਿਤਕ ਉੱਤਮਤਾ ਦੇ ਦਰਜੇ ਤੱਕ ਲੈ ਜਾਣ ਲਈ ਵਾਹਣ ਮਾਤਰ ਹੀ ਪ੍ਰਯੋਗ ਵਿੱਚ ਲਿਆਉਣ ਤਕ ਸੀਮਤ ਰਿਹਾ ਹੈ। ਇਹੋ ਕਾਰਨ ਹੈ ਕਿ ਇਸ ਦੇ ਸਮੁੱਚੇ ਪ੍ਰਭਾਵ ਵਿੱਚ ਕਿਧਰੇ ਵੀ ਨਿਰਾਸ਼ਾ ਦੀ ਸੰਕਟਮਈ ਸਥਿਤੀ ਪੈਦਾ ਨਹੀਂ ਹੋਈ, ਸਗੋਂ ਇਸ ਵਿੱਚੋਂ ਕਲਾਸਕੀ ਸਾਹਿਤ ਦੇ ਤੱਤਾਂ ਦਾ ਪ੍ਰਤੱਖ ਝਲਕਾਰਾ ਪੈਂਦਾ ਹੈ। ਅਗਲੇਰੇ ਅਧਿਐਨ ਤੋਂ ਇਹ ਨੁਕਤਾ ਵਧੇਰੇ ਸਪੱਸ਼ਟ ਹੋ ਜਾਵੇਗਾ :

ਫ਼ਾਰਸੀ ਜ਼ੁਬਾਨ ਦਾ ਇਕ ਦਰਵੇਸ਼ੀ ਮਾਕੂਲਾ ਹੈ : ਕਹਿਰੇ ਦਰਵੇਸ਼, ਬਰ ਜਾਨੇ ਦਰਵੇਸ਼। ਇਸ ਅਖਾਣ ਦਾ ਭਾਵ ਹੈ : ਜੋ ਦੁੱਖ ਉਸ ਦਰਵੇਸ਼ ਦੇ ਹਿੱਸੇ ਆਉਂਦਾ ਹੈ, ਉਸ ਨੂੰ ਉਸ ਨੇ ਆਪਣੀ ਜਾਨ ਤੇ ਹੀ ਝੱਲਣਾ ਹੈ।

ਪ੍ਰੋ. ਕਸੇਲ ਦੇ ਜੀਵਨ ਆਦਰਸ਼ ਦਾ ਵੀ ਇਹੀ ਰੰਗ ਹੈ। ਉਸ ਦੇ ਆਪਣੇ ਕਥਨ ਅਨੁਸਾਰ, "ਨੇਤਰਹੀਣਤਾ ਹੁਣ ਮੇਰੀ ਹੋਣੀ ਬਣ ਚੁੱਕੀ ਹੈ।"* ਸੋ ਨੇਤਰਹੀਣਤਾ ਦੀ ਵਿਕਲਾਂਗਤਾ ਨੂੰ ਸਦੀਵੀ ਤੌਰ ਤੇ ਪ੍ਰਵਾਨ ਕਰ ਲੈਣ ਪਿੱਛੋਂ ਕਿਸੇ ਨਾਲ ਵੀ ਕਿਸੇ ਪ੍ਰਕਾਰ ਦੇ ਸ਼ਿਕਵੇ ਸ਼ਿਕਾਇਤ ਦੀ ਗੁੰਜਾਇਸ਼ ਖ਼ਤਮ ਹੋ ਜਾਂਦੀ ਹੈ। ਇਸੇ ਲਈ ਉਸ ਵੱਲੋਂ ਇਸ ਨੂੰ ਕਾਵਿ-ਪ੍ਰਵਾਨਗੀ ਵੀ ਦੇ ਦਿੱਤੀ ਜਾਂਦੀ ਹੈ :-

ਜੀਵਨ ਦਾ ਮਧੁਰਸ ਜਦ ਚੱਖਿਆ
ਕਿਵ ਨਾ ਬਿੱਖ ਕਬੂਲਾਂ।

ਜੀਵਨ ਵਿੱਚ ਆਨੰਦਮਈ ਘੜੀਆਂ ਦੀ ਕਾਮਨਾ ਤਾਂ ਹਰ ਕੋਈ ਕਰਦਾ ਹੈ, ਉਹਨਾਂ ਨੂੰ ਮਾਣਦਾ ਵੀ ਖ਼ੂਬ ਹੈ ਪਰ ਦੁੱਖ ਦੀਆਂ ਘੜੀਆਂ ਨੂੰ ਰੱਬੀ ਕਹਿਰ

---

* ਮੈਂ ਤੇ ਪੰਜਾਬੀ ਸਾਹਿੱਤ, ਪੰਨਾ 56

ਕਹਿ ਕੇ ਆਪਣੇ ਇਸ਼ਟ ਤੋਂ ਵੀ ਬੇ-ਮੁੱਖ ਹੋ ਜਾਣ ਤੱਕ ਚਲਾ ਜਾਂਦਾ ਹੈ ਪਰ ਪ੍ਰੋ. ਕਸੇਲ ਦਾ ਭਾਣੇ ਨੂੰ ਮੰਨਣ ਦਾ ਅਡੋਲ ਨਿਸ਼ਚਾ ਉਸ ਦੇ ਵਿਅਕਤਿਤਵ ਦੇ ਅੰਗ ਸੰਗ ਰਹਿੰਦਾ ਹੈ। ਇਸੇ ਲਈ ਉਹ ਕਹਿ ਉਠਦਾ ਹੈ :

ਸੁੰਨ ਮੰਡਲ ਨੂੰ ਦਾਹ ਦੇਣਾ ਹੈ
ਦਾਮਨੀ ਦੇ ਤਰਸ਼ੂਲਾਂ।

ਇਸ ਤਰ੍ਹਾਂ ਦੀ ਅਡੋਲ ਅਵਸਥਾ ਵੀ ਤਾਂ ਕੁਠਾਲੀ ਵਿੱਚੋਂ ਕੁੰਦਨ ਹੋ ਕੇ ਨਿਕਲਣ ਨਾਲ ਹੀ ਪ੍ਰਾਪਤ ਹੁੰਦੀ ਹੈ, ਭਲਾ ਕਿਵੇਂ :

ਬਿਰਹਾ ਦੀ ਅੱਗ ਵਿੱਚ ਤਪ ਤਪ ਕੇ,
ਹੋਇਆਂ ਕੁਸ਼ਤਾ ਸਹਿ ਸਹਿ ਪੁੱਠ ਕੁੜੇ।

ਕੁਸ਼ਤਾ ਹੋ ਜਾਣਾ ਕਲਿਆਣਕਾਰੀ ਰੂਪ ਧਾਰਨ ਕਰਨ ਦਾ ਅਮਲ ਹੈ, ਜੋ ਹੋਰਨਾਂ ਲਈ ਦੂਖ ਨਿਵਾਰਨ ਹੋ ਨਿਬੜਦਾ ਹੈ। ਕਈਆਂ ਦੀਆਂ ਸਰੀਰਕ ਤੇ ਮਾਨਸਿਕ ਗੁੰਝਲਾਂ ਦਾ ਨਿਵਾਰਕ ਹੋ ਆਉਂਦਾ ਹੈ। ਉਸ ਦੇ ਸਾਧਨਾ ਵਾਲੇ ਜੀਵਨ ਵਿੱਚੋਂ ਹੀ ਉਸ ਦੇ ਤਕੀਏ 'ਤੇ ਪਰਉਪਕਾਰਤਾ ਦੀ ਲਾਟ ਜੱਗ ਰਹੀ ਹੈ।

ਪ੍ਰੋ. ਕਸੇਲ ਦੀ 'ਛੱਤੀ ਅੰਮ੍ਰਿਤ' ਦੀ ਕਵਿਤਾ ਕੇਵਲ ਕਾਵਿ-ਸਿਰਜਣ ਲਈ ਹੀ ਨਹੀਂ ਸਿਰਜੀ ਗਈ ਤੇ ਨਾ ਹੀ ਆਪਣੇ ਨਿੱਜ ਦੇ ਕੈਥਾਰਸਿਸ (ਵਿਰੇਚਣ) ਲਈ ਸਗੋਂ ਇਸ ਦਾ ਮੰਤਵ ਸਜਿੰਦ ਜੀਵਨ ਦਰਸ਼ਨ ਨੂੰ ਪ੍ਰਗਟਾਉਣ ਦੇ ਨਾਲ-ਨਾਲ ਮਾਨਵਵਾਦੀ ਭਾਵਨਾ ਦੀ ਪੇਸ਼ਕਾਰੀ ਵੀ ਹੈ। ਉਹ ਚਾਹੇ ਗੀਤ ਲਿਖ ਰਿਹਾ ਹੈ ਜਾਂ ਡਿੰਗਲ ਪਰੰਪਰਾ ਆਧਾਰਿਤ ਸਤਵਾਰਾ ਰੂਪ ਵਿੱਚ ਰਚਨਾ ਕਰ ਰਿਹਾ ਹੈ, ਭਾਵੇਂ ਮਾਝ ਹੈ,ਦੋਹੇ ਜਾਂ ਇਕ ਤੁਕੇ ਹਨ ਉਨ੍ਹਾਂ ਵਿੱਚੋਂ ਇਸੇ ਮਾਨਵਵਾਦੀ ਜੀਵਨ ਆਦਰਸ਼ ਦਾ ਕਲਾਸਕੀ ਪ੍ਰਭਾਵ ਹੀ ਉਜਾਗਰ ਹੋ ਰਿਹਾ ਹੈ। ਅਜਿਹੇ ਨਮੂਨੇ ਪੇਸ਼ ਹਨ :

'ਕੂੜ ਫਿਰੇ ਪ੍ਰਧਾਨ'!
ਅੰਧਕਾਰ 'ਚੋਂ ਜੋਤੀ ਲੱਭਾਂ!!
ਕਿਵੇਂ ਬਚਾਵਾਂ ਪ੍ਰਾਣ?
ਬਾਣਾਂ ਦੀਆਂ ਅਣੀਆਂ 'ਚੋਂ ਨੁਕਤਾ -
ਪਸਰਿਆ ਅਲਿਫ਼ ਸਮਾਨ!!
ਮਨ ਤੂੰ ਜੋਤਿ ਸਰੂਪ ਹੈਂ, ਅਪਣਾ ਮੂਲ ਪਛਾਣ
ਬਿੰਦੂ ਅਤੇ ਅਨੰਤ ਦਾ ਰਿਸ਼ਤਾ -
ਜੀਵਨ ਰਹੱਸ ਮਹਾਨ!!!

ਬਿੰਦੂ ਨਾਲ ਅਨੰਤ ਦੇ ਰਿਸ਼ਤੇ ਦੀ ਸਮਝ ਆ ਜਾਣ ਉਪਰੰਤ ਕਾਵਿ ਦਾ

ਸਮੁੱਚਾ ਆਦਰਸ਼ ਹੀ ਮਾਨਵ ਕਲਿਆਨ ਹੋ ਜਾਣਾ ਕਾਦਰ ਦੀ ਕੁਦਰਤ ਦਾ ਜ਼ਰੂਰੀ ਵਰਤਾਰਾ ਹੈ :

- ਸਾਂਝਾ ਦਰਦ ਦੀਆਂ, ਦੁੱਖ ਢਲਦਾ ਪ੍ਰਛਾਵਾਂ (ਇਕ ਤੁਕਾ)
- ਸ਼ਕਤੀ ਮਾਨਵ ਦੀ, ਲੱਖ ਦਾਨਵ ਤੋਂ ਭਾਰੀ। (ਇਕ ਤੁਕਾ)
- ਸੱਚੀ ਕਥਨੀ ਤੋਂ ਸੁੱਚੀ ਕਰਨੀ ਪਹਿਲਾਂ (ਇਕ ਤੁਕਾ)
- ਸੱਚ ਦਾ ਇਕ ਪੈਸਾ ਖਰਬ ਡਾਲਰੋਂ ਮਹਿੰਗਾ (ਇਕ ਤੁਕਾ)
- 'ਕਸੇਲ' ਸਦਾ ਸੁੱਖ ਮੰਗਦਾ, ਵਧੇ ਫੁੱਲੇ ਸੰਤਾਨ।
  ਜੀਵਨ, ਬਚੜੇ, ਪੋਥੀਆਂ, ਚਾਨਣ ਵੰਡਦੇ ਜਾਣ। (ਦੋਹਾ)
- 'ਕਸੇਲ' ਪ੍ਰੀਤ ਆਦਰਸ਼ ਹੈ ਵੱਡਾ ਅਤੇ ਮਹਾਨ।
  ਜਿਸ ਨੂੰ ਪਾ ਕੇ ਰੱਬ ਤੱਕ ਪੁੱਜ ਜਾਂਦਾ ਇਨਸਾਨ। (ਦੋਹਾ)
- ਵਗਦੀ ਏ ਰਾਵੀ ਚੰਨਾ, ਖਿੜਿਆ ਗੁਲਾਬ ਏ।
  ਖੁਸ਼ੀ-ਖੁਸ਼ੀ ਵੱਸੇ ਮੇਰਾ ਸੋਹਣਾ ਪੰਜਾਬ ਏ। (ਟੱਪੇ)
- ਮੈਂ ਕਿਵੇਂ ਮਨਾਵਾਂ ਫਾਗ ਸੱਜਣ ਘਰ ਨਾਹੀਂ?
  ਕਿਉਂ ਸੌਂ ਗਏ ਮੈਂਡੇ ਭਾਗ ਸਜਣ ਘਰ ਨਾਹੀਂ।
  (ਗੀਤ ਦੀ ਸਥਾਈ)
- ਤੇਰੇ ਨੂਰ ਦਾ ਨਜ਼ਾਰਾ, ਜਦੋਂ ਪੈਂਦਾ ਲਿਸ਼ਕਾਰਾ,
  ਨੂਰੋ ਨੂਰ ਤੂਰ ਸਾਰਾ, ਮਿੱਠਾ ਸ਼ਹਿਦ ਚਖਣਾ,
  ਮੇਰੀ ਆਰਸੀ ਦੇ ਸ਼ੀਸ਼ੇ ਤਾਈਂ ਸਾਫ਼ ਰਖਣਾ। (ਗੀਤ ਦਾ ਅੰਤਰਾ)
- ਉੱਠੋ ਨਵੇਂ ਨਗਮੇ ਛੇੜੋ, ਨਵ-ਮਾਨਵ ਦੇ ਸੁਪਨ ਅਟੇਰੋ,
  ਰਾਵਣ-ਯੁਗ ਦੀ ਲੰਕ ਸਾੜ ਕੇ, ਸ਼੍ਰਮਕ ਬਣੇ ਕੁਬੇਰ।
  (ਗੀਤ ਦਾ ਅੰਤਰਾ)
- ਗੁਰੂ ਦਾ ਮਿਲਣਾ ਸੰਜੋਗ ਦੀ ਗੱਲ ਹੈ
  ਅਤੇ ਗੁਰੂ ਹੋਣਾ ਇਕ ਅਟੱਲ ਸੱਚਾਈ! (ਨਜ਼ਮ ਦੀਆਂ ਪੰਕਤੀਆਂ)
- ਚੋਗਾ ਚੁੱਗਣਾ ਜ਼ਿੰਦਗੀ ਦਾ ਨਿਸ਼ਚਿਤ ਕਰਮ ਤਾਂ ਹੈ,
  ਪਰ ਚੋਗਾ ਚੁੱਗਣਾ ਹੀ ਜੀਵਨ ਦਾ ਅੰਤਿਮ ਲਕਸ਼ ਨਹੀਂ।
  (ਕਾਵਿ-ਪੰਕਤੀਆਂ)

ਇਸ ਤਰ੍ਹਾਂ ਦੀਆਂ ਜੀਵਨ-ਦਰਸ਼ਨ ਪ੍ਰਗਟਾਊ ਕਾਵਿ-ਟੁਕੜੀਆਂ ਉਸ ਦੀ ਸਮੁੱਚੀ ਕਵਿਤਾ ਵਿੱਚ ਬਹੁਤ ਹਨ। ਇਹਨਾਂ ਪੰਕਤੀਆਂ ਦੀ ਰਚਨਾ ਕੇਵਲ ਰਚਨਾ ਕਰਨ ਲਈ ਹੀ ਨਹੀਂ ਹੋਈ ਸਗੋਂ ਜੀਵਨ ਸਾਧਨਾ ਦੁਆਰਾ ਕਮਾਏ ਅਮਲ ਦਾ

ਪ੍ਰਮਾਣ ਹਨ ਇਸੇ ਲਈ ਇਹਨਾਂ ਦੀ ਉਤਕ੍ਰਿਸ਼ਟਤਾ ਮੂੰਹ ਚੜ੍ਹ ਕੇ ਬੋਲਦੀ ਹੈ। ਉਸ ਨੂੰ ਬੁੱਧ ਵਾਲਾ ਨਿਰਵਾਣ ਤਾਂ ਪ੍ਰਾਪਤ ਹੋਇਆ ਪ੍ਰਤੀਤ ਹੁੰਦਾ ਹੈ ਪਰ ਸਦੀਵੀ ਵਿਗੋਚੇ ਦਾ ਕੀ ਬਣੇ? "ਕਲ੍ਹ ਨੂੰ ਤੇਰਾ ਜਨਮ ਦਿਵਸ ਹੈ" ਕਵਿਤਾ ਜਿੱਥੇ ਜੀਵਨ ਫ਼ਲਸਫ਼ੇ ਨੂੰ ਦਰਸਾਉਂਦੀ ਸੁੰਦਰ ਰਚਨਾ ਹੈ, ਉੱਥੇ ਉਦਗਾਰਾਂ ਦਾ ਉਦਾਤੀਕਰਨ ਦੀ ਵੀ ਉੱਤਮ ਵੰਨਗੀ ਹੋ ਆਈ ਹੈ :

- ਇਸ ਕੰਮ ਪਰ ਇਹ ਮਹਾਂ ਨਿਰਵਾਨ,
  ਜੇ ਕਰ ਸੰਗ ਨਾ ਹੋਵਣ ਪ੍ਰਾਣ!!

ਪ੍ਰੋ. ਕਸੇਲ ਸੰਸਾਰ ਭਰ ਦੇ ਉਤਕ੍ਰਿਸ਼ਟ ਸਾਹਿਤ ਦਾ ਗਿਆਤਾ ਹੋਣ ਦੇ ਨਾਲ-ਨਾਲ ਕਾਵਿ ਪ੍ਰਬੰਧਾਂ, ਛੰਦਾਂ ਅਤੇ ਸ਼ੈਲੀਗਤ ਪ੍ਰਣਾਲੀਆਂ ਦੀ ਸਮੁੱਚੀਆਂ ਸਾਹਿਤਕ ਪਰੰਪਰਾਵਾਂ ਦਾ ਵਿਸ਼ਲੇਸ਼ਕ ਵੀ ਹੈ। ਸਾਹਿਤ ਦਾ ਇਤਿਹਾਸ ਲਿਖਣ ਸਮੇਂ ਆਦਿ ਕਾਲ ਤੋਂ ਆਧੁਨਿਕਤਮ ਦੌਰ ਤਕ ਦੀ ਪੁਣ-ਛਾਣ ਨੇ ਉਸ ਦੀ ਦ੍ਰਿਸ਼ਟੀ ਦਾ ਘੇਰਾ ਅਤਿਅੰਤ ਵਿਸ਼ਾਲ ਕਰ ਦਿੱਤਾ ਹੈ। ਇਸ ਲਈ ਉਸ ਦੀ ਲੰਮੀ (ਪੈਨੀ) ਨੀਝ ਤੋਂ ਨਾ ਤਾਂ ਪਿੰਗਲ ਪਰੰਪਰਾ ਦਾ ਸਾਹਿਤ ਹੀ ਪ੍ਰੋਖ ਹੋ ਸਕਿਆ ਹੈ ਅਤੇ ਨਾ ਹੀ ਡਿੰਗਲ ਪਰੰਪਰਾ ਸਾਹਿਤ ਉਸ ਦੇ ਅਨੁਭਵ ਵਿੱਚ ਇਕਸੁਰ ਹੋਣੋ ਬਚ ਸਕੀ ਹੈ। ਇਸੇ ਲਈ ਉਸ ਦੇ ਗੀਤਾਂ ਵਿੱਚ ਪ੍ਰਗੀਤਕਤਾ ਅਤੇ ਵਿਭਿੰਨਤਾ ਦੋਵੇਂ ਤੱਤ ਸਤੂਨ ਬਣ ਕੇ ਹੀ ਖੜ੍ਹੇ ਸਗੋਂ ਜੀਵਨ ਫ਼ਲਸਫ਼ੇ ਦੀ ਅਜਿਹੀ ਛੂਹ ਵੀ ਜੋ ਸਾਹਿਤ ਨੂੰ ਉਤਕ੍ਰਿਸ਼ਟਤਾ ਪ੍ਰਦਾਨ ਕਰਦੀ ਹੈ, ਭਰਪੂਰ ਮਾਤਰਾ ਵਿੱਚ ਹੈ। ਉਦਹਰਣ ਵਜੋਂ 'ਛੱਤੀ ਅੰਮ੍ਰਿਤ' ਦੀਆਂ ਇਕਾਹਠ ਦੀਆਂ ਇਕਾਹਠ ਰਚਨਾਵਾਂ ਹੀ ਉਸ ਦੇ ਪ੍ਰਮਾਣ ਵਜੋਂ ਦੇਖੀਆਂ ਜਾ ਸਕਦੀਆਂ ਹਨ।

ਪ੍ਰੋ. ਕਸੇਲ ਦਾ ਆਪਣਾ ਕਥਨ ਹੈ ਕਿ ਰੂਪਕ ਪੱਖ ਤੋਂ ਉਸ ਉਪਰ ਪ੍ਰੋ. ਮੋਹਨ ਸਿੰਘ ਦਾ ਕੁਝ ਪ੍ਰਭਾਵ ਜ਼ਰੂਰ ਹੈ। ਇਸ ਦੀ ਪ੍ਰੋੜ੍ਹਤਾ ਵਜੋਂ ਉਹ ਆਪਣੀ ਕਵਿਤਾ 'ਜੀਵਨ-ਰਹੱਸ' ਦਾ ਹਵਾਲਾ ਦਿੰਦਾ ਹੈ। ਪਰ ਮੈਂ ਉਸ ਦੀ ਰਚਨਾ ਵਿੱਚ ਪ੍ਰੋ. ਮੋਹਨ ਸਿੰਘ ਨਾਲੋਂ ਵਧੇਰੇ ਅਤੇ ਵਿਭਿੰਨ ਕਾਵਿ ਰੂਪਾਂ ਨੂੰ ਦੇਖ ਸਕਦਾ ਹਾਂ। ਵੈਸੇ ਵੀ ਸ਼ੈਲੀਗਤ ਪੈਟਰਨ ਵਿੱਚ ਸਮਾਨਤਾ/ਨੇੜਤਾ ਨੂੰ 'ਪ੍ਰਭਾਵ' ਨਹੀਂ ਮੰਨਿਆ ਜਾਂਦਾ। ਫ਼ਾਰਸੀ ਵਿੱਚ ਬਹੁਤੇ ਸ਼ਾਇਰਾਂ ਦੀਆਂ ਇਕੋ ਜ਼ਮੀਨ (ਕਾਵਿ-ਪੈਟਰਨ) ਵਿੱਚ ਕਹੀਆਂ ਗ਼ਜ਼ਲਾਂ ਅਕਸਰ ਮਿਲਦੀਆਂ ਹਨ। ਅਜਿਹੀ ਹਾਲਤ ਵਿੱਚ ਕਈ ਵਾਰ ਕਾਵਿ-ਪੈਟਰਨ ਦੀ ਇਕਸਾਰਤਾ ਨਾਲ ਵਿਚਾਰਾਂ ਦਾ ਟਕਰਾਓ ਵੀ ਹੋ ਜਾਂਦਾ ਹੈ। ਅਜਿਹੀ ਸਥਿਤੀ ਦਾ ਨਾਮ ਵਿਦਵਾਨਾਂ ਨੇ 'ਤਵਾਰੁਦ' ਮੰਨਿਆ ਹੈ। ਇਹ ਕਈ ਵਾਰ ਮਨੋਦਸ਼ਾ ਦਾ ਅਚੇਤ ਕਰਮ ਹੋ ਆਉਂਦਾ ਹੈ ਪਰ ਜਿਸ ਮੋਹਨ ਸਿੰਘ ਦੀ ਕਵਿਤਾ ਦਾ ਹਵਾਲਾ ਉਹ ਦਿੰਦੇ ਹਨ ਉਥੇ ਨਾ ਤਾਂ ਜੀਵਨ ਫ਼ਲਸਫ਼ੇ ਦਾ

ਟਕਰਾਓ ਹੋਇਆ ਹੈ ਤੇ ਨਾ ਹੀ ਸ਼ਾਬਦਿਕ ਸਮਾਨਤਾ ਹੋਈ ਹੈ। ਇਉਂ ਤਾਂ ਕੇਵਲ ਪੈਟਰਨ ਦੇ ਪੱਖੋਂ ਭਾਈ ਗੁਰਦਾਸ ਜੀ ਦੀ ਨਿਮਨ ਰਚਨਾ ਨਾਲ ਪ੍ਰੋ. ਕਸੇਲ ਦੀਰਚਨਾ ਨੂੰ ਰੱਖਿਆਂ ਅਲੰਕਾਰਕ ਦ੍ਰਿਸ਼ਟੀ ਤੋਂ ਕੁਝ ਸਾਂਝ ਦਰਸਾਈ ਜਾ ਸਕਦੀ ਹੈ ਪਰ ਇਸ ਦਾ ਕਾਰਨ ਕੇਵਲ ਛੰਦ ਰੂਪ ਦੀ ਸਮਾਨਤਾ ਹੀ ਹੈ ਜੋ ਕਾਬਿੱਤ ਕਾਵਿ ਰੂਪ ਹੋ ਆਉਂਦਾ ਹੈ :-

ਪ੍ਰੋ. ਸਾਹਿਬ ਦੀ ਕਵਿਤਾ ਹੈ : 'ਆਦਰਸ਼ ਵਿਹੂਣਾ ਜੀਵਨ'

| **ਪ੍ਰੋ. ਕਸੇਲ ਦੀ ਰਚਨਾ** | **ਭਾਈ ਗੁਰਦਾਸ ਜੀ ਦੀ ਰਚਨਾ** |
|---|---|
| ਫੁੱਲ ਹੀਣ, ਫਲ ਹੀਣ, | ਰੂਪ ਹੀਣ, ਕੁੱਲ ਹੀਣ, |
| ਰਸ ਹੀਣ, ਰੰਗ ਹੀਣ, | ਗਿਆਨ ਹੀਣ, ਗੁਣ ਹੀਣ, |
| ਗੰਧ ਹੀਣ, ਨਿਪੱਤਰਾ, | ਭਾਵ ਹੀਣ, ਸ਼ੋਭਾ ਹੀਣ, |
| ਨਿਪੁੱਤਰਾ, ਸੁੰਞਾ, ਸਖਣਾ, | ਪੱਤ ਹੀਣ, ਬਾਵਰੀ। |
| ਬਾਂਝ ਕੁੱਖ। ਹਾਰ। | |

ਜੇ ਇਸ ਨੂੰ ਹਰ ਹਾਲ ਕੋਈ ਨਾਂ ਦੇਣਾ ਹੀ ਹੈ ਤਾਂ ਇਹ 'ਸਹਿਜ ਤਵਾਰੁਦ' ਹੀ ਕਿਹਾ ਜਾ ਸਕਦਾ ਹੈ। ਨਵੀਨ ਕਾਵਿ ਰੂਪ ਪਹਿਲੀਆਂ ਬੰਦਸ਼ਾਂ ਦੀ ਕਾਂਟ-ਛਾਂਟ ਜਾਂ ਕੀਤੇ ਕੁਝ ਅੱਖਰਾਂ ਦੇ ਵਾਧੇ ਨਾਲ ਹੋਂਦ ਵਿੱਚ ਆਉਂਦਾ ਹੈ। ਇਸ ਨੂੰ ਅਰੂਜ਼ (ਅਰਬੀ ਫ਼ਾਰਸੀ ਪਿੰਗਲ) ਦੇ ਵਿਦਵਾਨ ਜ਼ਿਹਾਫ਼ੀ (ਕਾਂਟ-ਛਾਂਟ ਵਾਲਾ) ਜਾਂ ਮੁਸੱਬਰਾ (ਅੱਖਰਾਂ ਦੇ ਵਾਧੇ ਵਾਲਾ) ਰੂਪ ਦੀ ਕਿਰਿਆ ਕਹਿੰਦੇ ਹਨ। ਇਹ ਇਕ ਸਹਿਜ ਕਿਰਿਆ ਹੈ, ਜੋ ਮਹਾਨ ਸ਼ਾਇਰਾਂ ਵਿੱਚ ਹੀ ਵਾਪਰਦੀ ਹੈ। ਪ੍ਰੋ. ਕਸੇਲ ਦੀ ਬੁੱਧੀਮੱਤਾ ਵੀ ਇਸ ਸਹਿਜ ਪ੍ਰਕ੍ਰਿਆ ਵਿਚੋਂ ਗੁਜ਼ਰੀ ਹੈ ਜਿਸ ਕਾਰਨ ਕਾਵਿ-ਰੂਪਾਂ ਦੀ ਵਿਭਿੰਨਤਾ ਇਸ ਪੁਸਤਕ ਦਾ ਇਕ ਉਭਰਵਾਂ ਲੱਛਣ ਬਣ ਗਿਆ ਹੈ। ਪ੍ਰੋ. ਕਸੇਲ ਨੇ ਪੁਸਤਕ 'ਮੈਂ ਅਤੇ ਪੰਜਾਬੀ ਸਾਹਿਤ' ਦੇ ਪੰਨਾ 76 ਤੇ ਇਸੇ ਗੱਲ ਨੂੰ ਆਪਣੇ ਹੀ ਢੰਗ ਨਾਲ ਸਵੀਕਾਰ ਕੀਤਾ ਹੈ :

> "ਇਸ ਰਚਨਾ ਵਿੱਚ ਖੁਲ੍ਹੇ ਪ੍ਰਵਾਹ ਨੂੰ ਨਿਯਮਤ ਵਿਧਾਨ ਵਿੱਚ ਪ੍ਰਸਤੁਤ ਕਰਨ ਦੀ ਕੁਦਰਤੀ ਸੂਝ ਵੀ ਮੇਰੇ ਵਿੱਚ ਉਤਪੰਨ ਹੋ ਗਈ, ਜਿਸ ਕਾਰਨ ਇਸ ਵਿਚਲਾ ਕਲਾਸਕੀ ਮੁਹਾਂਦਰਾ ਵੀ ਆਪਣੇ ਆਪ ਹੀ ਸਿਰਜਿਆ ਗਿਆ ਹੈ।"

ਪ੍ਰੋ. ਕਸੇਲ ਨਾਲ ਮੇਰਾ ਨਿੱਜੀ ਸੰਪਰਕ ਉਪਰੋਕਤ ਕਥਨ ਦੇ ਪ੍ਰਮਾਣ ਸਰੂਪ ਪੇਸ਼ ਹੈ : ਮੈਨੂੰ ਪ੍ਰੋ. ਕਸੇਲ ਤੋਂ ਇਮਲਾ (Dictation) ਲੈਣ ਦਾ ਅਵਸਰ ਅਕਸਰ ਮਿਲਦਾ ਰਿਹਾ ਹੈ, 'ਛੱਤੀ ਅੰਮ੍ਰਿਤ' ਦੀ ਹਸਪਤਾਲ ਦੇ ਬਿਸਤਰੇ ਤੋਂ ਅਤੇ ਪਹਿਲੋਂ

ਤੇ ਪਿੱਛੋਂ ਕੀਤੇ ਹੋਰ ਗਦ ਰੂਪ ਵਿਚਲੇ ਕਾਰਜਾਂ ਸਮੇਂ ਵੀ। ਮੈਂ ਪ੍ਰੋ. ਕਸੇਲ ਦੀ ਪਹਿਲੀ ਵਾਰ ਉਚਾਰਨ ਕੀਤੀ ਪੰਕਤੀ ਜਾਂ ਕਿਸੇ ਲੰਮੇ ਗਦ-ਵਾਕ ਨੂੰ ਜਦ ਵੀ ਦੋਹਰਾ ਕੇ ਪੁੱਛਿਆ ਹੈ ਤਾਂ ਉਸ ਵਿੱਚ ਨਾਂ ਸ਼ਬਦਾਵਲੀ ਪੱਖੋਂ, ਨਾਂ ਹੀ ਬਣਤਰ ਦੇ ਪੱਖੋਂ ਅਤੇ ਨਾ ਹੀ ਵਿਚਾਰ ਪ੍ਰਵਾਹ ਦੀ ਦ੍ਰਿਸ਼ਟੀ ਤੋਂ ਕਦੇ ਕੁਝ ਬਦਲ ਕੇ ਬੋਲਿਆ ਗਿਆ ਪ੍ਰਤੀਤ ਹੋਇਆ ਹੈ। ਉਸ ਦੀ ਗਦ ਰਚਨਾ ਵੀ 'ਆਮਦ' ਹੁੰਦੀ ਹੈ ਅਤੇ ਪਦ ਰਚਨਾ ਵੀ। ਇਹ ਉਸ ਦੀ ਬਿਰਤੀ ਦੀ ਏਕਾਗਰਤਾ ਦਾ ਪ੍ਰਮਾਣ ਹੈ, ਜਿਸ ਦਾ ਪ੍ਰਥਮ ਗੁਣ ਵਿਚਾਰਾਂ ਦੀ ਸਪਸ਼ਟਤਾ, ਸਹਿਜ ਰਵਾਨੀ ਅਤੇ ਤਰੋਤਾਜ਼ਗੀ ਆਦਿ ਹਨ ਜੋ ਕਿਸੇ ਵੀ ਰਚਨਾ ਨੂੰ ਕਲਾਸਕੀ ਰਚਨਾ ਦਾ ਦਰਜਾ ਦਿਵਾਂਦੇ ਹਨ।

ਪ੍ਰੋ. ਕਸੇਲ ਸਹਿਜ ਅਲੰਕਾਰਾਂ ਵਾਲੀ ਕਾਵਿ-ਰਚਨਾ ਦਾ ਸਹਿਜ ਸ਼ਾਇਰ ਹੈ। ਬੇਸ਼ੱਕ ਉਹ ਕਹਿੰਦਾ ਹੈ ਕਿ ਉਹ ਕਵੀ ਨਹੀਂ, ਪਰ ਉਸ ਦੇ ਅੰਦਰ ਬੈਠਾ ਇਕ ਸੁਚੇਤ ਬੁੱਧ ਰਚਨਾਕਾਰ ਹਰ ਤਰ੍ਹਾਂ ਦੀ ਰਚਨਾ ਸਮੇਂ ਉਸ ਦੀ ਅਗਵਾਈ ਕਰਦਾ ਹੈ। ਇਸ ਲਈ ਠੀਕ ਥਾਵੇਂ, ਠੀਕ ਪ੍ਰਸੰਗ ਵਿੱਚ ਉਸ ਵਿੱਚ ਅਲੰਕਾਰ, ਤਲਮੀਹਾਂ (ਇਤਿਹਾਸਕ ਅਤੇ ਮਿਥਿਹਾਸਕ ਹਵਾਲੇ) ਰੂਪਕ, ਉਪਮਾਵਾਂ ਅਤੇ ਅਨੁਪ੍ਰਾਸਾਂ ਦੀ ਆਮਦ ਦਾ ਸਹਿਜ ਕਰਮ ਵਾਪਰ ਰਿਹਾ ਹੁੰਦਾ ਹੈ। ਅਜਿਹਾ ਕੁਦਰਤੀ ਵਰਤਾਰਾ ਹੀ ਉਸ ਦੀ ਕਵਿਤਾ ਨੂੰ ਅਜੋਕੀ ਬੇ-ਰਸੀ ਕਵਿਤਾ ਤੋਂ ਅਡਰਾਪਨ ਬਖ਼ਸ਼ਦਾ ਹੈ। ਉਸ ਦੁਆਰਾ ਹੋਈ ਸਹਿਜ ਬਿੰਬ ਸਿਰਜਣਾ ਵੱਲ ਝਾਤੀ ਪਾਈਏ :

- ਸੁੰਨ ਮੰਡਲ ਨੂੰ ਦਾਹ ਦੇਣਾ ਹੈ,
  ਦਾਮਨੀ ਦੇ ਤ੍ਰਿਸ਼ੂਲਾਂ। (ਨਵੀਨ ਰੂਪਕ)
- ਸ਼ੇਸ਼ ਨਾਗ ਦੀ ਸੇਜਾ ਵਿਛ ਗਈ,
  ਸਿਰੀ ਪਤਿ ਪਗ ਪਗਸਾਵੇ। (ਮਿਥਿਹਾਸਕ ਤਲਮੀਹ)
- ਮੱਸਿਆ ਨੂੰ ਮਸਾਨ ਮੁਸਕਦੇ,
  ਭੂਤ ਪਿਸ਼ਾਚ ਨਿਥਾਵੇਂ। (ਇਲਮੇ ਬਦੀਹ ਅਨੁਸਾਰ ਓਸ਼ਟੀ ਅਨੁਪ੍ਰਾਸ)
- ਕੌਣ ਪਿਸ਼ਾਚ ਅੱਜ ਖੋਹਣ ਲੱਗਾ ਹੈ
  ਉਡੀਪਸ ਦੀ ਸੋਟੀ।
  (ਸੰਸਾਰ ਦੇ ਉਤਕ੍ਰਿਸ਼ਟ ਸਾਹਿਤ ਵਿਚੋਂ ਤਲਮੀਹ)
- ਕੀਕਣ ਪੁਸ਼ਪ ਨੈਣ ਅੱਜ ਮੇਰੇ,
  ਬਣ ਗਏ ਤਿੱਖੀਆਂ ਸੂਲਾਂ। (ਇਕ ਪੰਕਤੀ ਵਿੱਚ ਦੋ ਰੂਪਕ)
- ਸਿਸਕ, ਸਿਸਕ, ਸਿਸਕੇਂਦੀਆਂ ਸੱਧਰਾਂ

ਕਰਨਾ ਚਾਹੇ ਮਾਤ। (ਛੇਕਾਨੁਪ੍ਰਾਸ ਸ਼ਬਦ ਅਲੰਕਾਰ)

- ਪਟਨੇ ਨਗਰੀ ਨੂੰ ਦੋ ਭਾਨਾਂ ਰੁਸ਼ਨਾਇਆ। (ਤਲਮੀਹ ਅਤੇ ਰੂਪਕ)
- ਨੈਣਾਂ ਵਿੱਚ ਮੋਤੀ ਲਟਕਾ ਕੇ,
  ਦਿਲ ਦੇ ਮਰਮ ਟਟੋਲੇ,
  ਇਕ ਪੰਛੀ ਰਾਤੀਂ ਬੋਲੇ।(ਰਹੱਸਮਈ ਰੂਪਕ - ਸ੍ਵੈ ਲਈ)
- ਅਹਿਨਲ ਹੱਕ ਮੂਹੋਂ ਕਢਾਣ ਲਈ
  ਹੈ ਕਾਲ-ਛੁਰੀ ਰਹੀ ਕੁੱਠ ਕੁੜੇ।

ਇਥੇ ਤਮਲੀਹ ਅਤੇ ਰੂਪਕ ਦੋਹਾਂ ਨੂੰ ਕਾਵਿ ਬੰਦਸ਼ ਦਿੱਤੀ ਹੈ। ਅਜਿਹਾ ਕੁਝ ਕਿਸੇ ਅਤਿਅੰਤ ਵਿਰਲੇ ਪ੍ਰਬੁੱਧ ਸ਼ਾਇਰ ਦੀ ਕਲਾਸਕੀ ਰਚਨਾ ਦਾ ਭਾਗ ਹੀ ਬਣਦਾ ਹੈ।

"ਲੰਘ ਆ ਜਾ ਪੱਤਨ ਝਨਾਂ ਦਾ ਯਾਰ" ਦੇ ਪ੍ਰਸਿੱਧ ਡਿੰਗਲ ਪਰੰਪਰਾ ਦੇ ਗੀਤ ਨੂੰ ਦੁਆਬੇ ਦੀ ਸੰਸਕ੍ਰਿਤੀ ਦਾ ਭਾਗ ਬਣਾਉਣ ਦਾ ਉਪਰਾਲਾ "ਲੰਘ ਆ ਜਾ ਪੱਤਨ ਫਿਲੌਰ ਦਾ" ਨਾਲ ਕੀਤਾ ਗਿਆ ਹੈ। ਇਸੇ ਤਰ੍ਹਾਂ "ਵਗਦੀ ਸੀ ਰਾਵੀ ਚੰਨਾ" ਬਾਰ ਦੀ ਪ੍ਰਸਿੱਧ ਉਕਤੀ ਨੂੰ ਪੰਜਾਬੀਆਂ ਦੇ ਰੂ-ਬ-ਰੂ ਕੀਤਾ ਤੇ ਪੰਜਾਬ ਦੀ ਖ਼ੈਰ ਮੰਗੀ ਗਈ ਹੈ :

- ਵਗਦੀ ਏ ਰਾਵੀ ਚੰਨਾ ਖਿੜਿਆ ਗੁਲਾਬ ਏ।
  ਖ਼ੁਸ਼ੀ ਖ਼ੁਸ਼ੀ ਵੱਸੇ ਮੇਰਾ ਸੋਹਣਾ ਪੰਜਾਬ ਏ।
- ਵਗਦੀ ਸੀ ਰਾਵੀ ਚੰਨਾ ਵਿੱਚ ਲਾਹੌਰ ਦੇ
  ਕਿੰਨ੍ਹ ਭੰਨ ਦਿੱਤੇ ਮੇਰੇ ਗਜਰੇ ਬਿਲੌਰ ਦੇ।

(1947 ਦੀ ਇਤਿਹਾਸਕ ਤ੍ਰਾਸਦੀ ਵੱਲ ਸੰਕੇਤ ਹੈ।)

ਵਿਦਵਾਨਾਂ ਦਾ ਵਿਚਾਰ ਹੈ ਕਿ ਕਵਿਤਾ ਕਰਦੇ ਸਮੇਂ ਸ਼ਾਇਰ ਕੇਵਲ ਸ਼ਬਦਾਂ ਤੇ ਵਿਚਾਰਾਂ ਨੂੰ ਹੀ ਬੰਦਸ਼ ਨਹੀਂ ਦੇ ਰਿਹਾ ਹੁੰਦਾ ਸਗੋਂ ਸ਼ਬਦ-ਸੰਸਕ੍ਰਿਤੀ, ਅਰਥ ਸੰਚਾਰ ਅਤੇ ਉੱਚਾਰਨ ਵਿਧੀ ਦੁਆਰਾ ਕੋਸ਼ ਦੀ ਰਚਨਾ ਵੀ ਕਰ ਰਿਹਾ ਹੁੰਦਾ ਹੈ। ਇਸ ਦ੍ਰਿਸ਼ਟੀ ਤੋਂ ਮਹਾਨ ਸ਼ਾਇਰਾਂ ਤੋਂ ਸਹਿਜੇ ਹੀ ਕੁਝ ਨਾ ਕੁਝ ਕਾਰਜ ਹੋ ਜਾਂਦਾ ਹੈ। ਪ੍ਰੋ. ਕਸੇਲ ਦੀ ਦੇਣ ਇਸ ਦ੍ਰਿਸ਼ਟੀ ਤੋਂ ਵੀ ਗੌਲਣਯੋਗ ਹੈ। ਅਲੋਪ ਹੋ ਰਹੀਆਂ ਸਾਂਸਕ੍ਰਿਤਕ ਪਰੰਪਰਾਵਾਂ ਨਾਲ ਸੰਬੰਧਿਤ ਕਈ ਸ਼ਬਦ ਅਛੋਪਲੇ ਹੀ ਉਸ ਦੀ ਸ਼ਾਇਰੀ ਦਾ ਭਾਗ ਬਣ ਗਏ ਹਨ। ਬਹੁਤ ਸਾਰੇ ਸੁਮਾਸਾਂ ਦੀ ਰਚਨਾ ਜਿਨ੍ਹਾਂ ਨਾਲ ਸ਼ਬਦਾਂ ਦੀ ਅਰਥ-ਸਮਰੱਥਾ ਵਿੱਚ ਵਾਧਾ ਹੁੰਦਾ ਹੈ ਅਚੇਤ ਹੀ ਉਸਦੀ ਕਵਿਤਾ ਵਿੱਚ ਹੋ ਗਈ ਹੈ। ਜਿਵੇਂ :

- ਪੁਸ਼ਪ-ਸੁਨਹਿਰੀ-ਸੂਹੇ
- ਲੂਲਾਂ
- ਗਮਰੁੱਠ
- ਕੁੱਪੀ ਦੇ ਵਿੱਚ ਰੋੜ ਖੜਕਣੇ
- ਰਗਲ-ਜਵਾਰੀ
- ਖਰਜ
- ਮਨ-ਉਪਬਨ
- ਕੁੱਤੇ ਮੱਖੀ
- ਖ੍ਵੇਸ਼-ਕਬੀਲੇ
- ਜੀਵਨ-ਨਾਦ
- ਹਕ਼ਲਾਂ
- ਗੌਂ-ਕਤੂਰੇ
- ਗਉਂ-ਗਿਰਝ
- ਸਿਪਲੇ
- ਬੁੜਨ
- ਕਾਲ-ਛੁਰੀ
- ਰਾਵਣ-ਯੁਗ
- ਠੱਪਣੀ ਦੇਣਾ

ਲਹਿੰਦੀ ਦੇ ਸ਼ਬਦ : ਕਰਸੀ, ਉਠਸੀ, ਮੈਂਢੇ, ਹਰਸੀ, ਠੁੱਲ੍ਹੀ।

ਵਿਅੰਗ ਸ਼ਾਇਰ ਵੱਲੋਂ ਗੁਝਾ ਵਾਰ ਕਰਨ ਦਾ ਅਨੂਠਾ ਹਥਿਆਰ ਪ੍ਰਵਾਨ ਕੀਤਾ ਗਿਆ ਹੈ। ਇਸ ਹਥਿਆਰ ਦਾ ਵਾਰ ਕਾਫ਼ੀ ਕਾਟਵਾਂ ਹੁੰਦਾ ਹੈ, ਜਿਸ ਦੇ ਪ੍ਰਭਾਵ ਤੋਂ ਬਚਣਾ ਔਖਾ ਹੈ। ਦੋ ਉਦਾਹਰਣ 'ਛੱਤੀ ਅੰਮ੍ਰਿਤ' 'ਚੋਂ ਹਾਜ਼ਰ ਹਨ :

- ਕਸੇਲ ਅਕ਼ਲ ਦੀ ਗੱਲ ਕਰ ਲੋਕ ਚਬਾਵਣ ਪਾਨ,
  ਸੁੱਟਣ ਥੁੱਕ ਜ਼ਮੀਨ 'ਤੇ ਗੀਤ ਹੁਸਨ ਦੇ ਗਾਣ।
- ਸਦਕੇ ਜਾਵਾਂ ਟੋਡੀਪਨ ਦੇ ਬਣਿਆ ਮੀਤ ਬਦੇਸ਼ੀ,
  ਇਹੋ ਗੁਣ ਫਿਰ ਰਾਸ ਆ ਗਿਆ ਗੰਢੇ ਗਏ ਸੁਦੇਸ਼ੀ।
  ਵਾਹ-ਵਾਹ! ਵੇਸ 'ਤੇ ਚਿੱਟਾ ਬਾਣਾ ਵਾਹ-ਵਾਹ ਬੱਗੀ ਦਾੜ੍ਹੀ,
  ਜਿਸ ਨੇ ਹੋਣ ਨਹੀਂ ਦਿੱਤੀ ਸਾਡੀ ਲੋਕਾਂ ਦੇ ਵਿੱਚ ਹੇਠੀ।

ਖ਼ੂਬਸੂਰਤ ਮੁਹਾਵਰੇ ਬੰਦੀ ਅਤੇ ਮੁਹਾਵਰਾ ਸਿਰਜਣ ਦੀ ਸਮਰੱਥਾ ਵਾਲੀਆਂ ਬੇਅੰਤ ਉਕਤੀਆਂ ਨਾਲ ਵੀ ਭਰਪੂਰ ਹੈ ਪ੍ਰੋ. ਕਸੇਲ ਦੀ ਸ਼ਾਇਰੀ। ਇਸ ਦੇ ਪ੍ਰਮਾਣ ਵਜੋਂ ਪਹਿਲਾਂ ਦਿੱਤੀਆਂ ਕਾਵਿ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ।

ਪੰਜਾਬੀ ਵਿੱਚ 'ਦੋਹਾ' ਕਾਵਿ ਰੂਪ ਬਾਰੇ ਛੋਟੀ ਜਿਹੀ ਬੇਨਤੀ ਕਰਨੀ ਵੀ ਕੁਥਾਂ ਨਹੀਂ। ਬਾਬਾ ਫ਼ਰੀਦ ਜੀ ਤੋਂ ਵਰਤਮਾਨ ਤੱਕ ਦਾ ਇਹ ਕਾਵਿ-ਰੂਪ ਪੰਜਾਬੀ ਕਵਿਤਾ ਦਾ ਪ੍ਰਮੁੱਖ ਰੂਪ ਰਿਹਾ ਹੈ। ਇਸ ਦੀ ਬੰਦਸ਼ ਦਾ ਸ਼ਾਸਤਰੀ ਰੂਪ ਪਿੰਗਲ ਅਨੁਸਾਰ 13+11=24 ਮਾਤ੍ਰਾਵਾਂ 'ਤੇ ਆਧਾਰਿਤ ਹੈ ਪਰੰਤੂ ਇਹ ਇਕ ਐਸਾ ਰੂਪ ਹੈ ਜੋ ਅਰਬੀ-ਫ਼ਾਰਸੀ ਅਰੂਜ਼ ਦੀ ਹੇਠ ਦਿੱਤੀ ਰੁਕਨਬੰਦੀ ਨਾਲ ਵੀ ਪੂਰੀ ਤਰ੍ਹਾਂ ਦਰੁਸਤ ਬੈਠਦਾ ਹੈ :

ਫ਼ਿਅਲੁਨ, ਫਿਅਲੁਨ, ਫਾਇਲੁਨ, ਫਿਅਲੁਨ, ਫਿਅਲੁਨ, ਫੇਲ

S S S S S I S S S S S S SI

2 + 2 , 2 + 2 , 2 + 1 + 2, 2 + 2, 2 + 2, 2 + 1

4 + 4 + 5 , 4 + 4 + 3

13 ਮਾਤ੍ਰਾਵਾਂ + 11 ਜੋੜ 24 ਮਾਤ੍ਰਾਵਾਂ

ਉਰਦੂ ਫਾਰਸੀ ਵਿੱਚ ਇਸ ਨੂੰ ਬਹਿਰ ਮੁਤਦਾਹਕ ਦੀ ਸੰਗਿਆ ਦਿੱਤੀ ਗਈ ਹੈ। ਪ੍ਰੋ. ਕਸੇਲ ਦੀ ਕਵਿਤਾ ਵਿਚੋਂ 'ਦੋਹਾ' ਕਾਵਿ ਰੂਪ ਦੀ ਉਦਾਹਰਣ ਪਹਿਲਾਂ ਹੀ ਆ ਚੁੱਕੀ ਹੈ।

**ਗੀਤ :** ਹਰ ਗੀਤ ਆਪਣੀ ਸਥਾਈ ਅਤੇ ਅੰਤਰੇ ਦਾ ਪੈਟਰਨ ਆਪ ਸਿਰਜਦਾ ਹੈ, ਸੋ ਉਸਦੀ ਕਸਵੱਟੀ ਤਾਂ ਉਸ ਵਿਚਲੀ ਪ੍ਰਗੀਤਕਤਾ ਅਤੇ ਭਾਵ ਤੱਤ ਨੂੰ ਹੀ ਮੰਨਣਾ ਪਵੇਗਾ। 'ਛੱਤੀ ਅੰਮ੍ਰਿਤ' ਵਿੱਚ ਇਹ ਸਿਨਫ਼ ਬਹੁ-ਮਾਤ੍ਰਾ ਵਿੱਚ ਰਚੀ ਗਈ ਮਿਲਦੀ ਹੈ। ਪਰ ਇਹਨਾਂ ਵਿੱਚ ਉਪਰੋਕਤ ਗੁਣਾਂ ਤੋਂ ਵਧੇਰੇ ਪ੍ਰੋ. ਕਸੇਲ ਦੇ ਜੀਵਨ-ਦਰਸ਼ਨ ਦੇ ਵੀ ਦਰਸ਼ਨ ਹੁੰਦੇ ਹਨ। ਇਸੇ ਲਈ ਇਹਨਾਂ ਗੀਤਾਂ ਦਾ ਸਥਾਈ ਮਹੱਤਵ ਬਣਿਆ ਰਹੇਗਾ ਅਤੇ ਸੂਝਵਾਨ ਅਤੇ ਸਾਹਿਤਕ ਬਿਰਤੀਆਂ ਵਾਲੇ ਪਾਠਕਾਂ ਨੂੰ ਲੰਮੇ ਸਮੇਂ ਤੱਕ ਆਨੰਦਿਤ ਕਰਦੇ ਰਹਿਣਗੇ। ਇਕ ਗੀਤ ਦੀ ਇਕ ਸਥਾਈ ਤੇ ਅੰਤਰਾ ਪੇਸ਼ ਹੈ :

**ਅੰਤਰਾ :** ਫੁੱਲ ਗਏ ਆਂਙਣ ਦੇ ਧੋਤੇ,
ਮਨ-ਉਪਬਨ-ਬ੍ਰਿਛ ਸਹਿਜ ਖਲੋਤੇ,
ਇਹਦੀ ਕੌਣ ਹਿਲਾਵੇ ਡੋਰ ਉਏ?

**ਸਥਾਈ :** ਅੱਜ ਵੱਸੇ ਘਟਾ ਘਣਘੋਰ ਉਏ!
ਮੇਰੇ ਮਨ ਵਿੱਚ ਉਠਦਾ ਸ਼ੋਰ ਉਏ!

ਪੁਸਤਕ ਵਿੱਚ ਗਦ-ਕਾਵਿ ਦੀ ਸੰਗਿਆ ਹੇਠ ਵੀ ਇਕ ਰਚਨਾ ਹੋਈ ਹੈ। ਉਸ ਵਿੱਚ ਕਾਫ਼ੀਏ ਦਾ ਅਭਾਵ ਤਾਂ ਹੈ ਪਰ ਕਾਵਿ ਦਾ ਮੁੱਖ ਤੱਤ ਲੈ-ਸੁਰ-ਤਾਲ ਕਾਇਮ ਹੈ। ਇਸ ਲਈ ਇਸ ਨੂੰ ਅਕਵਿਤਾ ਦੀ ਕੋਟੀ ਵਿੱਚ ਨਹੀਂ ਰੱਖਿਆ ਜਾ ਸਕਦਾ। ਜਿਸ ਰਚਨਾ ਨੂੰ ਮੈਂ ਅਕਵਿਤਾ ਦੀ ਸੰਗਿਆ ਦਿੰਦਾ ਹਾਂ ਉਹ ਲੈ-ਤਾਲ ਹੀਣ, ਰਸ ਹੀਣ ਅਤੇ ਭਾਵ ਹੀਣ ਹੋ ਕੇ ਕੇਵਲ ਦਿਮਾਗੀ ਚਪਲਤਾ ਹੀ ਹੁੰਦੀ ਹੈ, ਜਿਸ ਨੂੰ ਅੰਗਰੇਜ਼ੀ ਵਿੱਚ (personal idiocincracy) ਕਿਹਾ ਜਾਂਦਾ ਹੈ। ਅਜਿਹੀ ਕਵਿਤਾ ਦੇ ਸਿਰਜਕਾਂ ਨੇ ਹੀ ਰਸਵੰਤ ਪਾਠਕਾਂ ਤੇ ਬਾ-ਜ਼ੌਕ ਸਰੋਤਿਆਂ ਨੂੰ ਕਵਿਤਾ ਤੋਂ ਬੇ-ਮੁੱਖ ਕਰ ਦਿੱਤਾ ਹੈ ਪਰ ਖੇਦ ਕਿ ਸਾਡੀਆਂ ਬਹੁਤ ਸਾਰੀਆਂ ਸੰਸਥਾਵਾਂ

ਅਜਿਹੇ ਅਕਵੀਆਂ ਦੀ ਰਾਏ ਦਾ ਸ਼ਿਕਾਰ ਹੋ ਰਹੀਆਂ ਹਨ।

'ਛੱਤੀ ਅੰਮ੍ਰਿਤ' ਵਿੱਚ ਗੁਰਬਾਣੀ ਦਾ ਪ੍ਰਭਾਵ ਬੜਾ ਪ੍ਰਤੱਖ ਹੈ। ਕਿਤੇ ਕਿਤੇ ਤਾਂ ਪੂਰੀ ਦੀ ਪੂਰੀ ਪੰਕਤੀ ਹੀ ਉਕਤੀ ਵਜੋਂ ਰਚਨਾ ਦਾ ਭਾਗ ਬਣੀ ਹੋਈ ਹੈ ਅਤੇ ਬਹੁਤੀਆਂ ਥਾਵਾਂ ਤੇ 'ਗੁਰੂ ਵਾਕਾਂ' ਦੇ ਪ੍ਰਤੀਰੂਪ ਸ਼ਾਇਰ ਦੀ ਗੁਰਬਾਣੀ ਨਾਲ ਘੁਲ ਮਿਲ ਗਈ ਮਾਨਸਿਕਤਾ ਦਾ ਪ੍ਰਮਾਣ ਪੇਸ਼ ਕਰਦੇ ਹਨ। ਇਹ ਪ੍ਰਭਾਵ ਵੀ ਉਸ ਦੇ ਆਪਣੇ ਕਥਨ ਅਨੁਸਾਰ ਖਾਲਸਾ ਸਕੂਲ ਸਰਹਾਲੀ ਦੀ ਹੀ ਦੇਣ ਹੈ।

ਪ੍ਰੋ. ਕਸੇਲ ਦੀ ਸਮੁੱਚੀ ਸਾਹਿਤ ਰਚਨਾ ਵਿੱਚ ਹੀ ਜ਼ੁਬਾਨਦਾਨੀ ਦਾ ਪੱਖ ਚੋਖਾ ਖਿੱਚ ਭਰਪੂਰ ਹੈ। ਉਸ ਦੀ ਵਾਰਤਕ 'ਇੰਦਰਧਨੁਸ਼' ਵਿੱਚ ਜ਼ੁਬਾਨਦਾਨੀ ਦੇ ਜਲੌ ਨੂੰ ਸਿਖਰ ਤੇ ਪੁੱਜਿਆ ਦੇਖਿਆ ਜਾ ਸਕਦਾ ਹੈ। ਜ਼ੁਬਾਨ ਦਾ ਆਧਾਰ ਵਿਚਾਰ ਦੀ ਨੌਈਅਤ 'ਤੇ ਨਿਰਭਰ ਕਰਦਾ ਹੈ। ਜੇ ਫ਼ਲਸਫ਼ੇ ਦਾ ਵਰਨਣ ਹੋ ਰਿਹਾ ਹੈ ਤਾਂ ਜ਼ੁਬਾਨ ਦਾ ਦਰਸ਼ਨ ਆਧਾਰਿਤ ਹੋਣਾ ਕੁਦਰਤੀ ਅਮਲ ਹੈ ਅਤੇ ਜੇ ਲੇਖਕ ਭਾਵਾਂ ਦੇ ਵੇਗ ਵਿੱਚ ਗਵਾਚ ਕੇ ਸਿਰਜਣਾਤਮਕ ਕ੍ਰਿਆ ਵਿੱਚ ਜੁੜਿਆ ਹੈ ਤਾਂ ਜ਼ੁਬਾਨ ਦਾ ਵੀ ਭਾਵਨਾਤਮਕ ਹੋਣਾ ਅਵਸ਼ ਹੈ। ਜਜ਼ਬੇ ਦੀ ਜ਼ੁਬਾਨ ਹੀ ਜਜ਼ਬੇ ਨੂੰ ਸਹੀ ਤੌਰ ਤੇ ਪ੍ਰਗਟਾਵਾ ਦੇ ਸਕਦੀ ਹੈ। ਤੀਜਾ ਰੂਪ ਰਹੱਸਵਾਦੀ ਭਾਵਾਂ 'ਚੋਂ ਪੈਦਾ ਹੁੰਦਾ ਹੈ। ਰਹੱਸ ਦਾ ਰੱਹਸੋਦਘਾਟਨ ਰਹੱਸਮਈ ਸ਼ੈਲੀ ਹੀ ਯੋਗ ਰੂਪ ਵਿੱਚ ਕਰ ਸਕਦੀ ਹੈ। ਸੋ ਭਾਸ਼ਾ ਦੇ ਨਾਲ ਬਿੰਬਾਵਲੀ ਵੀ ਰਹੱਸਮਈ ਸੁਭਾਵ ਵਾਲੀ ਖ਼ੁਦ-ਬ-ਖ਼ੁਦ ਹੋ ਜਾਂਦੀ ਹੈ।

ਸੋ ਪ੍ਰੋ. ਕਸੇਲ ਦੀ ਸਮੁੱਚੀ ਕਾਵਿ ਰਚਨਾ ਉਪਰੋਕਤ ਅਨੁਸਾਰ ਹੀ ਹੋਂਦ ਵਿੱਚ ਆਈ ਹੈ। ਜ਼ੁਬਾਨ ਦੀ ਵਿਚਾਰ ਪ੍ਰਵਾਹ ਨਾਲ ਅਨੁਸਾਰਤਾ ਅਤੇ ਬਿੰਬਾਂ ਦਾ ਸਹਿਜ ਵਰਤਾਰਾ ਉਸ ਦੀ ਸ਼ੈਲੀ ਨੂੰ ਨਾ ਤਾਂ ਮੁਅਮਲ (ਅਸਪਸ਼ਟ) ਹੋਣ ਦੇਂਦਾ ਹੈ ਅਤੇ ਨਾ ਹੀ ਪਾਠਕਾਂ ਦੀ ਪਹੁੰਚ ਤੋਂ ਬਾਹਰੀ। 'ਛੱਤੀ ਅੰਮ੍ਰਿਤ' ਦੀ ਹਰ ਕਾਵਿ-ਟੁਕੜੀ ਮੇਰੀ ਇਸ ਧਾਰਨਾ ਦੀ ਸਾਖੀ ਭਰਦੀ ਹੈ।

ਇਸ ਤਰ੍ਹਾਂ ਪ੍ਰੋ. ਕਸੇਲ ਦੀ ਇਸ ਪੁਸਤਕ ਵਿਚਲੀ ਕਵਿਤਾ ਪ੍ਰਬੁੱਧ ਪਾਠਕ ਲਈ ਉਨ੍ਹਾਂ ਦੀ ਪੱਧਰ, ਸਾਧਾਰਨ ਪਾਠਕ ਲਈ ਉਸ ਦੇ ਬੌਧਿਕ ਸਤਰ ਅਤੇ ਕੇਵਲ ਮਨੋਰੰਜਨ ਲਈ ਕਵਿਤਾ ਦੇ ਰਸੀਏ ਲਈ ਉਸ ਦਾ ਅਨੁਸਾਰੀ ਮਸਾਲਾ ਪੇਸ਼ ਕਰਨ ਵਿੱਚ ਵੀ ਸਫ਼ਲ ਹੋਈ ਹੈ।

ਇਸ ਕਾਵਿ-ਪੁਸਤਕ ਦਾ ਪੰਜਾਬੀ ਸਾਹਿਤ ਵਿੱਚ ਆਪਣਾ ਨਵੇਕਲਾ, ਮਹੱਤਵਪੂਰਨ ਅਤੇ ਸਦੀਵੀ ਸਥਾਨ ਸੁਨਿਸ਼ਚਿਤ ਹੈ।

5 ਸਤੰਬਰ, 2011 **ਪ੍ਰਿੰ. ਕਰਤਾਰ ਸਿੰਘ ਕਾਲੜਾ**
224, ਪਾਂਡੂਸਰ, ਨਾਭਾ ਐਮ.ਏ., ਪੀ.ਈ.ਐਸ.-1

# ਛੱਤੀ ਅੰਮ੍ਰਿਤ

1. ਕਸੇਲ ਚਵਾਤੀ ਪ੍ਰੇਮ ਦੀ,
ਵਿਰਲਾ ਸਕਦਾ ਝੱਲ।
ਲੋਕ ਸਮਝਦੇ ਖੇਲ ਨੇ,
ਝੱਲ ਦੀ ਦਾਵਾਨਲ।

2. ਦੀਵਾਨੇ ਦੀ ਅੱਖ ਵਿਚ,
ਲਿਸ਼ਕੇ ਚਮਕ ਕਸੇਲ।
ਰੁੱਖ ਦਾ ਵੀ ਹੈ ਆਸਰਾ,
ਕੀ ਜਾਣੇ ਅੰਬਰ ਵੇਲ।

3. ਕਸੇਲ ਝਰੋਖੇ ਪ੍ਰੇਮ ਦੇ,
ਆਸ਼ਕ ਰਖਦੇ ਖੋਲ੍ਹ।
ਕ਼ਦੋਂ ਪਵਨ ਸੁਰ ਛੇੜ ਕੇ।
ਮਿਸ਼ਰੀ ਦੇਵੇ ਘੋਲ।

4. ਕਸੇਲ ਅਕਲ ਦੀ ਗੱਲ ਕਰ,
ਲੋਕ ਚਬਾਵਣ ਪਾਨ।
ਸੁੱਟਣ ਥੁੱਕ ਜ਼ਮੀਨ 'ਤੇ,
ਗੀਤ ਹੁਸਨ ਦੇ ਗਾਣ।

5. ਕਸੇਲ ਹਨੇਰੀ ਕੋਠੜੀ,
ਝਿਲਮਿਲ ਤਾਰੇ ਰੈਣ।
ਦਗ਼ਾਬਾਜ਼ ਸੰਸਾਰ ਵਿੱਚ,
ਕਿਵੇਂ ਲਵੇਂਗਾ ਚੈਨ?

6. ਸਿਰ ਦੇ ਸਾਈਂ ਕਸੇਲ ਦੇ,
ਇਉਂ ਮੁੱਖੜਾ ਨਾ ਫੇਰ।
ਬੇੜਾ ਏਸ ਗ਼ਰੀਬ ਦਾ,
ਕਪਰਾਂ ਲੈਣਾ ਘੇਰ।

7. ਕਸੇਲ ਦੀਵਾਨਾ ਜੰਮਿਆ,
ਚੇਤੰਨਤਾ ਦੀ ਕੁੱਖ।
ਜੜ੍ਹਤਾ ਦੇ ਅੰਧਕੂਪ ਵਿਚ,
ਲਟਕੇ ਚੰਦਨ ਰੁੱਖ।

8. ਕਸੇਲ ਹੁਸਨ ਤੇ ਇਸ਼ਕ ਦੀ,
ਤੈਨੂੰ ਕੀ ਏ ਸਾਰ?
ਅਸੀਲਾਂ ਦੇ ਨੇਹੁੰ ਦੀ,
ਕਦਰ ਕੀ ਜਾਣਨ ਗੰਵਾਰ।

9. ਕਸੇਲ ਝਰੋਖੇ ਬੰਦ ਕਰ,
ਉਠਿਆ ਅੰਧ ਗੁਬਾਰ।
ਕੀ ਲੈਣਾ ਚਾਨਣ ਵੇਖ ਕੇ,
ਤੇਰੇ ਘਰ ਅੰਧਿਆਰ।

10. ਕਸੇਲ ਅੰਮ੍ਰਿਤ ਘੋਲੀਏ,
ਜਿਥੇ ਹੋਵੇ ਸ਼ਹਿਦ।
ਬਣ ਜਾਏ ਅਮਰ ਸੰਜੀਵੜੀ,॥
ਚੰਦਨ-ਭਿੰਨੀ ਮਹਿਕ।

11. 'ਕਸੇਲ' ਸ਼ਹਿਦ ਜਿਥਾਈਂ ਰਖੀਏ,
ਮੱਖੀ ਆਵੇ ਚੱਲ।
ਪਰ ਹਿਲਾ ਨਾ ਸਕਦੀ,
ਮਰ ਜਾਂਦੀ ਵਿੱਚ ਪੱਲ।

12. ‘ਕਸੇਲ’ ਇਕ ਦਰ ਸ਼ੁਅਲੇ ਅੱਗ ਦੇ,
ਇਕ ਦਰ ਚਾਨਣ ਲੀਕ।
ਬਾਲ ਕੁੜੀ ਕਦ ਜਾਣਸੀ,
ਕਿਹੜੀ ਗੱਲ ਹੈ ਠੀਕ?

13. ‘ਕਸੇਲ’ ਨਿਮਾਣਾ ਸਲ੍ਹਿਆ,
ਬਿਰਹਾ ਬਿੱਛੂ ਡੰਗ।
ਤਨ ਸੁੱਕ ਪਿੰਜਰ ਹੋ ਗਿਆ,
ਨੀਲਾ ਪੈ ਗਿਆ ਰੰਗ।

14. ‘ਕਸੇਲ’ ਕੋਇਲ ਕਾਲੀ ਕੂਕਦੀ,
ਕਰਦੀ ਹੂਕ ਪੁਕਾਰ।
ਬਿਰਹਾ ਤੈਨੂੰ ਸਾੜਿਆ,
ਚਿੰਤਾ ਦੇ ਅੰਗਿਆਰ।

15. ‘ਕਸੇਲ’ ਮਸਤਕ ਪ੍ਰੇਮ ਦੇ,
ਚੱਲ ਉਠ ਧੂੜ ਸੰਧੂਰ।
ਸਾਹਿਬ ਆਸਾਂ ਪੁੰਨੀਆਂ,
ਸਭੋ ਸੰਸੇ ਚੂਰ।

16. ਕਸੇਲ ਰੁੱਤ ਬਸੰਤ ਦੀ,
ਗਾਇਆ ਤੂੰ ਬਿਹਾਗ।
ਪ੍ਰੀਤ ਅਮਰ ਹੈ ਹੋ ਗਈ,
ਅਟੱਲ ਤੇਰਾ ਸੁਹਾਗ।

17. ਕਸੇਲ ਹੌਸਲਾ ਚਿੱਤ ਧਰ,
ਨਾ ਹੋ ਤੂੰ ਦਿਲਗੀਰ।
ਆਪੇ ਤੇਰਾ ਬਹੁੜਸੀ,
ਲਾਲਾਂ ਵਾਲਾ ਪੀਰ।

18. ‘ਕਸੇਲ’ ਥੋੜ੍ਹੇ ਨੇ ਜੱਗ ’ਤੇ,
‘ਯਮਲੇ’ ਵਰਗੇ ਯਾਰ।
ਪੱਗ-ਵਟ ਭਰਾ ਨੇ,
ਜੀਵਨ ਦੇ ਗ਼ਮਖ਼ਾਰ।

19. ‘ਕਸੇਲ’ ਝਰਨੇ ਪ੍ਰੇਮ ’ਚੋਂ,
ਫੁਟਣੇ ਨਵੇਂ ਸ੍ਰੋਤ।
ਜਗ ਵਿੱਚ ਚਾਨਣ ਕਰੇਗੀ,
ਤੇਰੀ ਇਹ ‘ਨਵਜੋਤ’।

20. ‘ਕਸੇਲ’ ਸਦਾ ਸੁਖ ਮੰਗਦਾ,
ਵਧੇ ਫੁੱਲੇ ਸੰਤਾਨ।
ਜੀਵਣ ਬੱਚੜੇ, ਪੋਥੀਆਂ,
ਚਾਨਣ ਵੰਡਦੇ ਜਾਣ।

21. ‘ਕਸੇਲ’ ਮੁਥਾਜੀ ਹੋ ਗਿਆ,
ਨਿਰਧਨ ਬਦ-ਨਸੀਬ।
ਸਾਹਿਬ ਤੋੜ ਨਿਭਾਏਗਾ,
ਸਿਰ ਸੰਗ ਸੁੱਚੀ ਪ੍ਰੀਤ।

22. ‘ਕਸੇਲ’ ਇਕ ਦਾ ਹੋਇ ਰਹੁ,
ਇਕ ਦਾ ਸਾਥ ਨਿਭਾ।
ਇਕੋ ਤੇਰਾ ਆਦਰਸ਼ ਹੈ,
ਇਕੋ ਤੇਰਾ ਰਾਹ।

23. ‘ਕਸੇਲ’ ਇਕ ਦਾ ਹੋਇਕੇ,
ਕਰ ਦੂਈ ਨੂੰ ਦੂਰ।
ਚਾਨਣ ਰੱਬ ਨੇ ਬਖ਼ਸ਼ਿਆ,
ਮੂਸਾ ਵਾਲਾ ਤੂਰ।

24. ਕਸੇਲ ਪਗ ਰਖ ਮਧੋਲ ਨਾ,
ਸਿਰ ਦੀ ਸੁੱਚੀ ਪੱਗ।
ਖ਼ਰ ਹੈਂ, ਜਾਂ ਕਿ ਆਦਮੀਂ,
ਸਗ ਹੈਂ ਜਾਂ ਅਲਪੱਗ?

25. 'ਕਸੇਲ' ਕਮਾਈ ਅਮਲ 'ਚੋਂ,
ਜਾਗੀ ਲੰਮੀ ਨੀਝ।
ਭੇਟਾ ਜੀਵਨ ਹੋ ਜਾਇ,
ਨਿਭ ਜਾਇ ਸੁੱਚੀ ਪ੍ਰੀਤ।

26. 'ਕਸੇਲ' ਜਿੰਦੜੀ ਅਰਪਦੇ,
ਜਿਸਦੀ ਏਹ ਅਮਾਨ।
ਬਾਂਹ ਪਕੜ ਜਿਸ ਬਖ਼ਸ਼ਿਆ,
ਤੈਨੂੰ ਸਿਦਕ ਈਮਾਨ।

27. 'ਕਸੇਲ' ਪਾਰਸ ਪਰਸ ਕੇ,
ਬਣਿਓਂ ਕੰਚਨ ਧਾਤ।
ਏਹੀ ਤੇਰਾ ਇਸ਼ਟ ਹੈ,
ਏਹੀ ਰੱਬ ਦੀ ਜ਼ਾਤ।

28. 'ਕਸੇਲ' ਮੰਦਰ ਪ੍ਰੇਮ ਦੇ,
ਪਤਿਤੋਂ ਹੋਣ ਪੁਨੀਤ।
ਜਿਥੇ ਸਦਾ ਟਿਕੀ ਰਹੇ,
ਪਾਕ ਪਵਿਤ ਪ੍ਰੀਤ।

29. 'ਕਸੇਲ' ਪ੍ਰੀਤ ਆਦਰਸ਼ ਹੈ,
ਵੱਡਾ ਅਤੇ ਮਹਾਨ।
ਜਿਸਨੂੰ ਪਾਕੇ ਰੱਬ ਤਕ,
ਪੁੱਜ ਜਾਂਦਾ ਇਨਸਾਨ।

30. ‘ਕਸੇਲ’ ਬਿਰਹਾ ਸੁਲਤਾਨ ਹੈ,
ਬਿਰਹਾ ਤੂੰ ਮਹਾਨ।
‘ਜਿਤੁ ਤਨਿ ਬਿਰਹੁ ਨ ਉਪਜੈ,
ਸੋ ਤਨੁ ਜਾਣੁ ਮਸਾਨੁ।’

31. ‘ਕਸੇਲ’ ਤ੍ਰਿਸ਼ਨਾ ਦੁਬਧਾ ਦੋ ਧੀਆਂ,
ਜੰਮੀਆਂ ਘਰ ਸ਼ੈਤਾਨ।
ਵਾਂਗ ਦੁਹਾਗਣ ਜਲਦੀਆਂ,
ਭਟਕਣ ਵਾਂਗ ਮਸਾਨ।

32. ‘ਕਸੇਲ’ ਭਸਮੜ ਭੌਰ ਪਿਆਰ ਦੇ,
ਫੜੀ ਕੁਸੁੰਭਾ ਹਾਰ।
ਜੋਬਨ ਦਾ ਰਸ ਚੂਸੜੇ,
ਤਗਦੇ ਨੇ ਦਿਨ ਚਾਰ।

33. ‘ਕਸੇਲ’ ਦਿਵਾਨੇ ਦੀਦ ਦੇ,
ਚੋਲਾ ਰੰਗ ਮਜੀਠ।
ਨਿਤ ਨਵ-ਰੰਗ ਹੰਢਾਉਂਦੇ,
ਜੁਗਾਂ ਤੀਕਰ ਪ੍ਰੀਤ।

34. ਕਸੇਲ ਝਰੋਖੇ ਬੈਠ ਕੇ,
ਵੰਡ ਕਥੂਰ ਗਿਆਨ।
ਖ਼ਾਤਰ ਦੇਸ਼ ਤੇ ਕੌਮ ਦੇ,
ਲੇਖੇ ਲੱਗ ਜਾਏ ਜਾਨ।

35. ‘ਕਸੇਲ’ ਦਰਦ ਰਞਾਣੇ ਆਂਵਦੇ,
ਦਿਲ ਦੇ ਮਹਿਰਮ ਯਾਰ।
ਭਰਦੇ ਝੋਲੀ ਪ੍ਰੇਮ ਦੀ,
ਡੋਲ੍ਹ ਕੇ ਹੰਝੂ ਚਾਰ।

36. ‘ਕਸੇਲ’ ਦੱਮਾਂ ਦੇ ਯਾਰ ਨੇ,
ਕੁਝ ਦਮਾਂ ਦੇ ਯਾਰ।
ਗਊਂ-ਗਿਰਝ ਨੂੰ ਪਿੱਟਦੇ,
ਮਿਲਦੇ ਮੂੰਹ ਸਵਾਰ।



# ਇਕ ਪੰਛੀ ਰਾਤੀਂ ਬੋਲੇ!

ਇਕ ਪੰਛੀ ਰਾਤੀਂ ਬੋਲੇ!
ਨੈਣਾਂ ਵਿੱਚ ਮੋਤੀ ਲਟਕਾ ਕੇ,
ਦਿਲ ਦੇ ਮਰਮ ਟਟੋਲੇ!!

ਜਦ ਜਿੰਦ 'ਚ ਕਥੂਰੀ ਹੁਲਦੀ,
ਹੋਠਾਂ ਤੇ ਮਾਖਿਉਂ ਘੁਲਦੀ,
ਮਨ ਮਹਿਕੇ ਚੰਦਨ ਵਾੜੀ,
ਗੀਤਾਂ ਵਿੱਚ ਮਿਸ਼ਰੀ ਘੋਲੇ,
ਇਕ ਪੰਛੀ ਰਾਤੀਂ ਬੋਲੇ..............।

ਜਦ ਬਿਰਹੋਂ ਹੱਡ ਕੜਕਾਵੇ,
ਤਨ ਤਪੇ ਤੰਦੂਰੀ ਤਾਵੇ,
ਜਦ ਛਮ ਛਮ ਝਰਨੇ ਵਹਿੰਦੇ,
ਇਹ ਰਤਨ-ਪਦਾਰਥ ਟੋਲੇ,
ਇਕ ਪੰਛੀ ਰਾਤੀਂ ਬੋਲੇ..............।

ਇਸ ਪ੍ਰੀਤ ਦੀ ਅਮਰ ਕਹਾਣੀ,
ਹੈ ਸਿੰਧੂ-ਧਾਰ ਤੂਫਾਨੀ,
ਜਦ ਜੋਗੀ ਨਾਦ ਵਜਾਵੇ,
ਇਹ ਉਚਰੇ ਛੰਤ ਤੇ ਸੋਹਿਲੇ,
ਇਕ ਪੰਛੀ ਰਾਤੀਂ ਬੋਲੇ..............।

ਜਦ ਆਵੇ ਯਾਦ ਪਿਆਰੀ,
ਜਿਸ ਜਿੰਦੜੀ ਇਸ ਤੋਂ ਵਾਰੀ,
ਫੜ ਮਾਲਾ ਵਿਰਦ ਗੁਜ਼ਾਰੇ,
ਕਦ ਨੈਣਾਂ ਵਾਲੇ ਡੋਲੇ!

ਇਕ ਪੰਛੀ ਰਾਤੀਂ ਬੋਲੇ!
ਨੈਣਾਂ ਵਿੱਚ ਮੋਤੀ ਲਟਕਾ ਕੇ
ਦਿਲ ਦੇ ਮਰਮ ਟਟੋਲੇ!!



## ਸਖੀ ਨੀ ਮੇਰਾ ਦਿਲ ਧੜਕੇ ਜਿੰਦ ਡੋਲੇ

ਸਖੀ ਨੀ ਮੇਰਾ ਦਿਲ ਧੜਕੇ ਜਿੰਦ ਡੋਲੇ।

ਕਰਮਾਂ ਵਾਲੀ ਵਰਖਾ ਹੋਈ,
ਅੰਬਰ ਛਿੜਕੀ ਨਵ-ਖੁਸ਼ਬੋਈ,
ਮਹਿਕਾਂ ਭਿੰਨੀ ਚੋਲੀ ਹੋਈ,
ਜਿੰਦ ਪਈ ਕੇਸਰ ਘੋਲੇ।
ਸਖੀ ਨੀ ਮੇਰਾ ਦਿਲ ਧੜਕੇ ਜਿੰਦ ਡੋਲੇ...।

ਰੀਝਾਂ ਵਾਲੀ ਮੰਜੀ ਡਾਹੀ,
ਪਲਕਾਂ ਦੀ ਮੈਂ ਸੇਜ ਵਿਛਾਈ,
ਮੋਤੀ-ਲੜੀਆਂ, ਚੰਬੇ-ਕਲੀਆਂ,
ਬੇਪਰਵਾਹ ਨਾ ਬੋਲੇ।
ਸਖੀ ਨੀ ਮੇਰਾ ਦਿਲ ਧੜਕੇ ਜਿੰਦ ਡੋਲੇ।

ਸੁਪਨੇ ਗੁੰਦ ਬਣਾਇਆ ਗਜਰਾ,
ਰੂਪ ਜਵਾਨੀ ਜੋਬਨ ਸਜਰਾ,
ਜਿੰਦ ਦੀ ਮਹਿਕੇ ਚੰਦਨਵਾੜੀ,
ਤਨ ਹੱਸੇ, ਮਨ ਡੋਲੇ।
ਸਖੀ ਨੀ ਮੇਰਾ ਦਿਲ ਧੜਕੇ ਜਿੰਦ ਡੋਲੇ।

ਸ਼ਹੁ ਸਾਗਰ ਵਿੱਚ ਕਾਂਗਾਂ ਚੜ੍ਹੀਆਂ,
ਰਹਿਮਤ ਭਰੀਆਂ ਬਦਲੀਆਂ ਵਰ੍ਹੀਆਂ,
ਜਿੰਦ-ਜਹਾਜ਼ ਦਾ ਰਾਖਾ ਆਇਆ,
ਕੀ ਕਹਿੰਦੇ ਹਿਚਕੋਲੇ?
ਸਖੀ ਨੀ ਮੇਰਾ ਦਿਲ ਧੜਕੇ ਜਿੰਦ ਡੋਲੇ।

# ਟਿਮ ਟਿਮ ਜੋਤੀ ਬੁਝਦੀ ਜਾਵੇ!

ਟਿਮ ਟਿਮ ਜੋਤੀ ਬੁਝਦੀ ਜਾਵੇ!
ਰਿਮ ਝਿਮ ਅੰਬਰ ਮੀਂਹ ਬਰਸਾਵੇ!
ਆ ਨੀ ਸਖੀ ਅੱਜ ਮੰਗਲ ਗਾ ਲੈ,
ਮਤਾਂ ਇਹ ਵੇਲਾ ਮੁੜ ਨਾ ਆਵੇ!!

ਜੀਵਨ-ਰਾਸ ਰਚਾਵਣ ਖਾਤਰ
ਖੋਲ੍ਹੇ ਸਨ ਸਭ ਬੂਹੇ,
ਕਿਸ ਜ਼ਾਲਿਮ ਨੇ ਮੁੰਦ ਦਿਤੇ ਨੇ
ਪੁਸ਼ਪ-ਸੁਨਹਿਰੀ-ਸੂਹੇ,
ਝੀਤਾਂ 'ਚੋਂ ਰਾਹ ਤੇਰਾ ਤੱਕਾਂ
ਰਿਸ਼ਮ ਕਦੋਂ ਗਲ ਲਾਵੇ?

ਆ ਨੀ ਸਖੀ ਅੱਜ ਮੰਗਲ ਗਾ ਲੈ!
ਮਤਾਂ ਇਹ ਵੇਲਾ ਮੁੜ ਨਾ ਆਵੇ!!

ਜੀਵਨ-ਨਾਦ ਵਜਾਵਣ ਖ਼ਾਤਰ
ਸੁਰ ਸਨ ਸਾਜ਼ ਸੁਰੀਲੇ,
ਖਰਜ ਭਰਨ ਦੀ ਘੜੀ ਸੁਲੱਖਣੀ
ਕਿਸ ਵੈਰੀ ਹੱਥ ਕੀਲੇ,
ਸੁੰਨਾ ਸੁੰਨਾ ਮੰਡਪ ਮੇਰਾ,
ਬਿਰਹਾ ਭਰਦਾ ਹਾਵੇ!
ਆ ਨੀ ਸਖੀ ਅੱਜ ਮੰਗਲ ਗਾ ਲੈ!
ਮਤਾਂ ਇਹ ਵੇਲਾ ਮੁੜ ਨਾ ਆਵੇ!!

ਜੀਵਨ-ਅਰਘ ਚੜ੍ਹਾਵਣ ਖਾਤਰ
ਮਨ ਦਾ ਮੰਦਰ ਧੋਤਾ,
ਅਗ੍ਰ-ਚੰਦਨ-ਦੀਪਕ ਜਦ ਬਲਿਆ
ਹੰਸਾਂ ਹਾਰ ਪਰੋਤਾ,
ਸ਼ੇਸ਼ ਨਾਗ ਦੀ ਸੇਜਾ ਵਿਛ ਗਈ
ਸਿਰੀ ਪਤ ਪਗ ਪਰਸਾਵੇ!

ਟਿਮ ਟਿਮ ਜੋਤੀ ਬੁਝਦੀ ਜਾਵੇ!
ਰਿਮ ਝਿਮ ਅੰਬਰ ਮੀਂਹ ਬਰਸਾਵੇ!!
ਆ ਨੀ ਸਖੀ ਅੱਜ ਮੰਗਲ ਗਾ ਲੈ!
ਮਤਾਂ ਇਹ ਵੇਲਾ ਮੁੜ ਨਾ ਆਵੇ!!



# ਅੰਨ੍ਹੇ ਖੂਹ ਵਿੱਚ ਲਿਸ਼ਕਣ ਤਾਰੇ!!

ਅੰਨ੍ਹੇ ਖੂਹ ਵਿੱਚ ਲਿਸ਼ਕਣ ਤਾਰੇ!
ਕੰਢੇ ਤੇ ਵੈਰਾਨੀ ਪਸਰੀ,
ਡਰਦਾ ਕੋਈ ਝਾਤ ਨਾ ਮਾਰੇ!!

ਇਥੇ ਸਨ ਧਰੇਕਾਂ ਫੁੱਲੀਆਂ,
ਨੱਚੀਆਂ ਬਸੰਤੀ ਨਾਰਾਂ।
ਨੈਣਾਂ ਵਾਲੀਆਂ ਸਖੀਆਂ ਜੁੜੀਆਂ,
ਗੁਟਕੀਆਂ ਵਾਂਗ ਗੁਟਾਰਾਂ।
ਏਥੇ ਕੂੰਜਾਂ ਬੱਚੇ ਦਿੱਤੇ,
ਬਲਦਾਂ ਟਲ ਟੁਣਕਾਰੇ।

ਅੰਨ੍ਹੇ ਖੂਹ ਵਿੱਚ ਲਿਸ਼ਕਣ ਤਾਰੇ!!

ਇਥੇ ਨੈਣਾਂ ਦੀ ਵਣਜਾਰਨ,
ਪਿਪਲੀਂ ਪੀਂਘਾਂ ਪਾਈਆਂ।
ਏਸੇ ਰਾਂਝੇ ਵਾਹ ਕੇ ਵੰਝਲੀ,
ਸੁੱਤੀਆਂ ਸੁਰਾਂ ਜਗਾਈਆਂ।
ਏਸੇ ਦਾ ਮਿੱਠੜਾ ਜਲ ਪੀਕੇ
ਗੂੰਜੇ ਗੀਤ ਛੁਹਾਰੇ।
ਅੰਨ੍ਹੇ ਖੂਹ ਵਿੱਚ ਲਿਸ਼ਕਣ ਤਾਰੇ!!

ਇਸੇ ਨੇ ਕਈ ਮਹਿਫ਼ਲਾਂ ਰੰਗੀਆਂ,
ਰੰਗ ਸਨ ਸਜਰੇ ਸਜਰੇ।

ਏਥੇ ਨਢਿਆਂ ਸੁਪਨੇ ਗੁੰਦੇ,
ਕੁੜੀਆਂ ਪਾਏ ਗਜਰੇ।
ਇਥੇ ਰੱਬੀ ਰਹਿਮਤਾਂ ਹੱਸੀਆਂ,
ਬਰਸੇ ਸੀਤ ਫੁਹਾਰੇ।
ਅੰਨ੍ਹੇ ਖੂਹ ਵਿੱਚ ਲਿਸ਼ਕਣ ਤਾਰੇ!!

ਏਥੇ ਅੱਜ ਹਨ ਸੁੰਞਾਂ ਛਾਈਆਂ,
ਸਹਿਮਾਂ ਦੇ ਪਰਛਾਵੇਂ।
ਮੱਸਿਆ ਨੂੰ ਮਸਾਣ ਮੁਸਕਦੇ,
ਭੂਤ ਪਿਸ਼ਾਚ ਨਿਥਾਵੇਂ।
ਰੋਡੇ ਰੁੱਖ ਤੇ ਉੱਲੂ ਬੋਲੇ,
ਹੂ ਹੂ ਪਿਆ ਪੁਕਾਰੇ।
ਅੰਨ੍ਹੇ ਖੂਹ ਵਿੱਚ ਲਿਸ਼ਕਣ ਤਾਰੇ!!

ਏਸ ਖੂਹ ਤੇ ਸੁੰਞਾਂ ਪਈਆਂ,
ਆ ਕੇ ਸਿਖਰ ਦੁਪਹਿਰੇ।
ਏਥੇ ਹੜ੍ਹ ਕਾਂਗਾਂ ਦਾ ਚੜ੍ਹਿਆ,
ਰੁੜ੍ਹ ਗਏ ਵੱਟ ਬਨੇਰੇ।
ਕਹਿਰੀਂ ਭੂ-ਕੰਪਾਂ ਦੇ ਝਟਕੇ,
ਤੋਪਾਂ ਦੇ ਭਬਕਾਰੇ!
ਅੰਨ੍ਹੇ ਖੂਹ ਵਿੱਚ ਲਿਸ਼ਕਣ ਤਾਰੇ!!

ਇਸ ਦੀ ਦਰਦ-ਕਹਾਣੀ ਸੁਣਕੇ,
ਸਈਆਂ ਚਲ ਕੇ ਆਈਆਂ।
ਠੀਕਰੀਆਂ ਚੁੱਕ ਚਸ਼ਮੀਂ ਰੱਖੀਆਂ,
ਚੁੰਮ ਚੁੰਮ ਬੁੱਲ੍ਹੀਂ ਲਾਈਆਂ।
ਦਿਲ ਦੇ ਸਾਗਰ ਦੇ ਕੜ੍ਹ ਪਾਟੇ,
ਵਹਿੰਦੇ ਹੰਝੂ ਖਾਰੇ।
ਅੰਨ੍ਹੇ ਖੂਹ ਵਿੱਚ ਲਿਸ਼ਕਣ ਤਾਰੇ!!

ਅੰਨ੍ਹੇ ਖੂਹ ਦੀ ਸੱਧਰ ਏਹੋ,
ਹੀਰ ਸਲੇਟੀ ਆਵੇ।
ਤਾਰੇ ਚੁਣ ਚੁਣ ਚੁੰਨੀ ਜੜ ਲਏ,
ਬਿਰਹੋਂ ਗੀਤ ਅਲਾਵੇ।
ਉਸਦੇ ਹੱਥਾਂ ਦੀ ਛੂਹ ਪਾਕੇ,
ਫੁੱਟਣ ਅੰਮ੍ਰਿਤ-ਧਾਰੇ!

ਅੰਨ੍ਹੇ ਖੂਹ ਵਿੱਚ ਲਿਸ਼ਕਣ ਤਾਰੇ!
ਕੰਢੇ ਤੇ ਵੈਰਾਨੀ ਪਸਰੀ,
ਡਰਦਾ ਕੋਈ ਝਾਤ ਨਾ ਮਾਰੇ!!



# ਵਗਦੀ ਏ ਰਾਵੀ ਚੰਨਾ...

ਵਗਦੀ ਏ ਰਾਵੀ ਚੰਨਾ,
ਵਿੱਚ ਪਹਾੜ ਦੇ।
ਸਦਕੇ ਮੈਂ ਜਾਵਾਂ ਏਸ,
ਚੰਬੇ ਦੀ ਧਾਰ ਦੇ।

ਵਗਦੀ ਏ ਰਾਵੀ ਚੰਨਾ,
ਪੱਥਰਾਂ ਨੂੰ ਚੀਰਦੀ।
ਸਾਰ ਨਾ ਜਾਣੇ ਜਾਨੀ,
ਦਿਲ ਵਾਲੀ ਪੀੜ ਦੀ।

ਵਗਦੀ ਏ ਰਾਵੀ ਚੰਨਾ,
ਪੱਥਰਾਂ ਨੂੰ ਰੋੜ੍ਹਦੀ।
ਕਿਸਦੀ ਏ ਯਾਦ ਮੇਰਾ,
ਦਿਲ ਅੱਜ ਤੋੜਦੀ।

ਵਗਦੀ ਏ ਰਾਵੀ ਚੰਨਾ,
ਬੰਨੇ ਲਾਹੌਰ ਦੇ।
ਕਿਸ ਭੰਨ ਦਿਤੇ ਮੇਰੇ,
ਗਜਰੇ ਬਲੌਰ ਦੇ ?

ਵਗ਼ਦੀ ਏ ਰਾਵੀ ਚੰਨਾ,
ਪਤਣ ੜ੍ਹਿੰਮੂ ਦੇ।
ਬੀਰ ਬਹਾਦਰ ਬਾਂਕੇ,
ਡੋਗਰੇ ਜੰਮੂ ਦੇ।

ਵਗਦੀ ਏ ਰਾਵੀ ਚੰਨਾ,
ਰੁੜ੍ਹਨ ਸ਼ਤੀਰੀਆਂ।
ਗੂੰਜਣ ਫੁਲਾਂ ਤੇ ਭੌਰੇ,
ਉਡਣ ਭੰਬੀਰੀਆਂ।

ਵਗਦੀ ਏ ਰਾਵੀ ਚੰਨਾ,
ਲੱਸੀਆਂ ਲਹਿਰਾਂ ਨੇ।
ਖੇੜ ਗੁਲਜ਼ਾਰ ਦਿੱਤੀ,
ਬਾਂਕੀਆਂ ਨਹਿਰਾਂ ਨੇ।

ਵਗਦੀ ਏ ਰਾਵੀ ਚੰਨਾ,
ਖਿੜਿਆ ਗੁਲਾਬ ਏ।
ਖੁਸ਼ੀ ਵਿੱਚ ਵਸੇ ਮੇਰਾ,
ਸੁਹਣਾ ਪੰਜਾਬ ਏ।

ਵਗਦੀ ਏ ਰਾਵੀ ਚੰਨਾ,
ਵਿੱਚ ਬਰੇਤੀਆਂ।
ਰੱਜ ਰੱਜ ਅਸਾਂ ਹਾਲੇ,
ਗੱਲਾਂ ਵੀ ਨਾ ਕੀਤੀਆਂ।

ਵਗਦੀ ਏ ਰਾਵੀ ਚੰਨਾ,
ਚਿੜੀਆਂ ਚਿਚਲਾਂਦੀਆਂ।
ਕੰਢੇ ਤੇ ਬੈਠ ਸਈਆਂ,
ਮੱਲ ਮੱਲ ਨ੍ਹਾਂਦੀਆਂ।

ਵਗਦੀ ਏ ਰਾਵੀ ਚੰਨਾ,
ਲਹਿਰਾਂ ਛਣਕਾਂਵਦੀ।
ਆਵੇ ਜਦ ਯਾਦ ਤੇਰੀ,
ਜਿੰਦ ਗ਼ੋਤੇ ਖਾਂਵਦੀ।

ਵਗਦੀ ਏ ਰਾਵੀ ਚੰਨਾ,
ਬੇੜੀ ਦਾ ਚਾਅ ਏ।
ਕਿਉਂ ਅੱਜ ਰੁੱਠੀ ਗਿਆ,
ਮੈਡਾਂ ਮਲਾਹ ਏ?

ਵਗਦੀ ਏ ਰਾਵੀ ਚੰਨਾ,
ਧੁੱਸੀ ਬਣਾਈ ਏ।
ਜੋਬਨ ਨੇ ਤੇਰੇ ਏਨੀ
ਅੱਤ ਕਿਉਂ ਚਾਈ ਏ?

ਵਗਦੀ ਏ ਰਾਵੀ ਚੰਨਾ,
ਬੋਲ ਛੁਹਾਰੇ ਨੇ।
ਅੱਜ ਕਿਉਂ ਮੱਚਲ ਉੱਠੇ,
ਚਾਅ ਕੰਵਾਰੇ ਨੇ?

ਵਗਦੀ ਏ ਰਾਵੀ ਚੰਨਾ,
ਮੱਝੀਆਂ ਨਹਾਉਂਦੀਆਂ।
ਕਿਉਂ ਨਾ ਸੈਤਾਂ ਮੇਰੇ,
ਦਿਲ ਤਾਈਂ ਆਉਂਦੀਆਂ?

ਵਗਦੀ ਏ ਰਾਵੀ ਚੰਨਾ,
ਚਮਕਣ ਤਾਰੇ ਵੇ।
ਤੇਰੇ ਮਿਲਾਪ ਲਈ
ਕਰਦੇ ਇਸ਼ਾਰੇ ਵੇ।



# ਸੁਹਣਾ ਦੇਸ਼ਾਂ ’ਚੋਂ ਦੇਸ਼ ਪੰਜਾਬ ਨੀ

ਸੁਹਣਾ ਦੇਸ਼ਾਂ ’ਚੋਂ ਦੇਸ਼ ਪੰਜਾਬ ਨੀ,
ਜਿਵੇਂ ਫੁਲਾਂ ’ਚੋਂ ਫੁਲ ਗੁਲਾਬ ਨੀ।

ਚੰਡੀਗੜ੍ਹ ਨੇ ਸੋਭਾ ਵਧਾਈ ਏ,
ਅੱਖ ਭਾਖੜੇ ਦੀ ਸਧਰਾਈ ਏ,
ਗੰਗੂਵਾਲ ਤੋਂ ਬਿਜਲੀ ਆਈ ਏ,
ਚਮਕੇ ਮੁਖੜਾ ਵਾਂਗ ਮਹਤਾਬ ਨੀ,
ਸੁਹਣਾ ਦੇਸ਼ਾਂ ’ਚੋਂ ਦੇਸ਼ ਪੰਜਾਬ ਨੀ....!

ਏਥੇ ਸੱਚੇ ਸਾਹਿਬ ਦਾ ਦਰ ਨੀ,
‘ਅੰਮ੍ਰਿਤਸਰ ਸਿਫਤੀਂ ਦਾ ਘਰ’ ਨੀ,
ਜਾ ਸੀਸ ਉਥਾਈਂ ਧਰ ਨੀ,
ਹੋਵੇ ਕੀਰਤਨ ਵਜੇ ਰੁਬਾਬ ਨੀ,
ਸੁਹਣਾ ਦੇਸ਼ਾਂ ’ਚੋਂ ਦੇਸ਼ ਪੰਜਾਬ ਨੀ....!

ਇਹਦੇ ਗਭਰੂ ਛੈਲ ਜਵਾਨ ਨੀ,
ਮੁੱਛਾਂ ਕੁੰਢੀਆਂ ਅੰਗ ਬਲਵਾਨ ਨੀ,
ਮਾਰਨ ਮੁੱਕੀ ਤੇ ਕਢਦੇ ਜਾਨ ਨੀ,
ਖਾਂਦੇ ਸ਼ਤਰੂ ਵਾਂਗ ਕਬਾਬ ਨੀ,
ਸੁਹਣਾ ਦੇਸ਼ਾਂ ’ਚੋਂ ਦੇਸ਼ ਪੰਜਾਬ ਨੀ....!

ਇਥੇ ਨਦੀਆਂ ਦੀ ਚਾਲ ਮਸਤਾਨੜੀ,
ਸੀਰਤ ਸਖੀ ਤੇ ਸੂਰਤ ਦੀਵਾਨੜੀ,

ਭਿੰਨੇ ਅੰਗ ਤੇ ਰੂਪ ਜਵਾਨੜੀ,
ਪਹਿਲੇ ਤੋੜ ਦੀ ਜਿਵੇਂ ਸ਼ਰਾਬ ਨੀ,
ਸੁਹਣਾ ਦੇਸ਼ਾਂ 'ਚੋਂ ਦੇਸ਼ ਪੰਜਾਬ ਨੀ....!

ਭਾਰਤ ਮਾਂ ਦੀ ਖੜਗ ਮਹਾਨ ਨੀ,
ਚਮਕੇ ਜਿਸਦੀ ਜਗ ਤੇ ਸ਼ਾਨ ਨੀ,
ਨਿੱਤ ਪ੍ਰਥਮ ਭਗੌਤੀ ਮਨਾਣ ਨੀ,
ਸ਼ਕਤੀ ਜਿਸਦੀ ਬੇ-ਹਿਸਾਬ ਨੀ,
ਸੁਹਣਾ ਦੇਸ਼ਾਂ 'ਚੋਂ ਦੇਸ਼ ਪੰਜਾਬ ਨੀ,
ਜਿਵੇਂ ਫੁਲਾਂ 'ਚੋਂ ਫੁਲ ਗੁਲਾਬ ਨੀ।



## ਮੈਂ ਕਿਵੇਂ ਮਨਾਵਾਂ ਫਾਗ!

ਮੈਂ ਕਿਵੇਂ ਮਨਾਵਾਂ ਫਾਗ,
ਸੱਜਣ ਘਰ ਨਾਹੀਂ।
ਕਿਉਂ ਸੌਂ ਗਏ ਮੈਂਢੇ ਭਾਗ,
ਸੱਜਣ ਘਰ ਨਾਹੀਂ।

ਸਿੱਕਾਂ ਸਿਕ ਸਿਕ ਹੋਲੀ ਆਈ,
ਰੀਝਾਂ ਵਾਲੀ ਚੋਲੀ ਪਾਈ,
ਰਿੱਤੂ-ਰਾਜ ਦੀ ਘੋੜੀ ਆਈ,
ਮੈਂ ਗਾਵਾਂ ਕਿਵੇਂ ਸੁਹਾਗ,
ਸੱਜਣ ਘਰ ਨਾਹੀਂ,
ਮੈਂ ਕਿਵੇਂ ਮਨਾਵਾਂ ਫਾਗ.....।

ਕੰਤਾਂ ਵਾਲੀਆਂ ਫਾਗ ਮੰਨਾਵਣ,
ਹੱਸਣ ਖੇਡਣ ਗੁਟਕਣ ਗਾਵਣ,
ਰੰਗ ਸੰਧੂਰ ਗੁਲਾਲ ਉਡਾਵਣ,
ਮੈਂ ਖੜੀ ਉਡਾਵਾਂ ਕਾਗ,
ਸੱਜਣ ਘਰ ਨਾਹੀਂ,
ਮੈਂ ਕਿਵੇਂ ਮਨਾਵਾਂ ਫਾਗ.....।

ਕਰੇਂ ਜੇ ਝੰਗ ਸਿਆਲੀਂ ਡੇਰਾ,
ਕੇਸਰ ਘੋਲ ਰੰਗਾਂ ਮੁੱਖ ਤੇਰਾ,

ਡੋਲ੍ਹਾਂ ਕਸਤੂਰੀ ਤੇ ਕਿਉੜਾ,
ਕਿੰਵ ਛਿੜਕਾਂ ਅੱਤਰ ਗੁਲਾਬ,

ਸੱਜਣ ਘਰ ਨਾਹੀਂ,
ਮੈਂ ਕਿਵੇਂ ਮਨਾਵਾਂ ਫਾਗ.....।

ਹੋਲੀ ਭਾਵੇਂ ਨਿੱਤ ਨਿੱਤ ਆਉਣਾ,
ਕਦ ਸੱਜਣ ਅਸਾਂ ਫਾਗ ਮਨਾਉਣਾ,
ਬਸੰਤ ਦੇ ਇਸ ਭਰ ਜੋਬਨ ਵਿਚ,
ਮੈਂ ਗਾਵਾਂ ਅਜ ਬਿਹਾਗ।

ਸੱਜਣ ਘਰ ਨਾਹੀਂ,
ਮੈਂ ਕਿਵੇਂ ਮਨਾਵਾਂ ਫਾਗ।
ਸਜਣ ਘਰ ਨਾਹੀਂ
ਕਿਉਂ ਸੌਂ ਗਏ ਮੈਂਡੇ ਭਾਗ,
ਸੱਜਣ ਘਰ ਨਾਹੀਂ।



# ਮਨ-ਉਪਬਨ ਵਿੱਚ ਲਟਕ ਰਹੇ ਨੇ

ਮਨ-ਉਪਬਨ ਵਿੱਚ ਲਟਕ ਰਹੇ ਨੇ,
ਸਹਿਮਾਂ ਦੇ ਪਰਛਾਵੇਂ।
ਚੰਦਨ ਰੁੱਖ ਤੇ ਨਾਗ ਸ਼ੂਕਦੇ,
ਦਿਲ ਦਾ ਮਹਿਰਮ ਜਾਣੇ।

ਨਦੀ ਵਾਂਗ ਨਿਰਮਲ ਤੇ ਸਵੱਛ ਸੀ,
ਤੇਰੀ ਪ੍ਰੀਤ ਰਵਾਨੀ।
ਕਿਸ ਪਰਬਤ ਤੇ ਮੀਂਹ ਬਰਸਿਆ,
ਗੰਧਲਾ ਹੋ ਗਿਆ ਪਾਣੀ।
ਕੰਢੇ ਜਿੰਦ ਦੇ ਖੁਰਦੇ ਜਾਂਦੇ,
ਚੜ੍ਹ ਗਈ ਕਾਂਗ ਤੂਫਾਨੀਂ।
ਡਰ ਹੈ ਮਹਿਲਾਂ ਵਾਲੇ ਕਿਧਰੇ,
ਹੋ ਨਾ ਜਾਣ ਨਿਥਾਵੇਂ!

ਮਨ-ਉਪਬਨ ਵਿੱਚ ਲਟਕ ਰਹੇ ਨੇ,
ਸਹਿਮਾਂ ਦੇ ਪਰਛਾਵੇਂ....।

ਜਿੰਦ ਥਾਲ ਨੂੰ ਚੁਣ ਚੁਣ ਭਰਿਆ;
ਸੁੱਚੇ ਅਣਵਿੱਧ ਮੋਤੀ।
ਕਿਸ ਜ਼ਾਲਿਮ ਵਿੱਚ ਕੰਕਰ ਪਾਏ,
ਕਿਸ ਦੀ ਨੀਅਤ ਖੋਟੀ।
ਕੌਣ ਪਿਸ਼ਾਚ ਅੱਜ ਖੋਹਣ ਲੱਗਾ ਹੈ,
ਓਡੀਪਸ* ਦੀ ਸੋਟੀ?

---

* ਪ੍ਰਸਿੱਧ ਯੂਨਾਨੀ ਦੁਖਾਂਤ ਦਾ ਨਾਇਕ - ਅੰਧਲਾ ਰਾਜਾ।

ਸਹਿਮ ਹੈ ਤੇਰੀ ਪ੍ਰੀਤ ਦੇ ਕਿਧਰੇ,
ਬਣਨ ਨਾ ਕਰੁਣ-ਕਹਾਣੇ!
ਮਨ-ਉਪਬਨ ਵਿੱਚ ਲਟਕ ਰਹੇ ਨੇ,
ਸਹਿਮਾਂ ਦੇ ਪਰਛਾਵੇਂ....।

ਮਹਿਲਾਂ ਦੇ ਪਿਛਵਾੜੇ ਨਿੰਮ ਤੇ,
ਰਾਤੀਂ ਉੱਲੂ ਬੋਲੇ।
ਧਰੇਕਾਂ ਤੋਂ ਧਰਕੋਨੇ ਖਾਵੇ,
ਫਿਰ ਵੀ ਸੁੰਢ ਕਿਉਂ ਟੋਲੇ!
ਕਿਹੜੀ ਅੱਖ 'ਚੋਂ ਨੀਰ ਨਾ ਵਹਿਸੀ,
ਮਹਿਲ ਬਣੇ ਜਦ ਖੋਲੇ!
ਪ੍ਰੀਤਾਂ ਦੇ ਵਣਜਾਰੇ ਤਕਸ਼ਨ,
ਮਿਟਦੇ ਲੇਖ ਸੁਹਾਣੇ।
ਮਨ-ਉਪਬਨ ਵਿੱਚ ਲਟਕ ਰਹੇ ਨੇ,
ਸਹਿਮਾਂ ਦੇ ਪਰਛਾਵੇਂ....।

ਸੰਜੋਗਾਂ ਦੀ ਗੱਲ ਸੀ ਅੜਿਆ,
ਤੂੰ ਸੀ ਪਾਰਸ ਪਾਇਆ।
ਪਾਰਜਾਤ ਘਰ ਤੇਰੇ ਮੌਲਿਆ,
ਜਗ ਵੇਖਣ ਨੂੰ ਆਇਆ।
ਕਿਸ ਚੰਦਰੇ ਨੇ ਨਜ਼ਰ ਲਗਾਈ,
'ਘਰ ਖਾਵਣ' ਨੂੰ ਆਇਆ।
ਕਿਹੜੀ ਅਗਨ-ਪ੍ਰੀਖਿਆ ਹੋਣੀ,
ਮਿਲਣਾ ਮਾਣ ਨਿਮਾਣੇ।
ਦਿਲ ਦਰਿਆ ਸਮੁੰਦਰੋਂ ਡੂੰਘੇ,
ਕੌਣ ਦਿਲਾਂ ਦੀਆਂ ਜਾਣੇ।
ਮਨ-ਉਪਬਨ ਵਿੱਚ ਲਟਕ ਰਹੇ ਨੇ,
ਸਹਿਮਾਂ ਦੇ ਪਰਛਾਵੇਂ।
ਚੰਦਨ ਰੁੱਖ ਤੇ ਨਾਗ ਸ਼ੂਕਦੇ,
ਦਿਲ ਦਾ ਮਹਿਰਮ ਜਾਣੇ।

# ਲੰਘ ਆ ਜਾ ਪਤਣ ਫਲੌਰ ਦਾ ਯਾਰ

ਲੰਘ ਆ ਜਾ ਪਤਣ ਫਲੌਰ ਦਾ ਯਾਰ,
ਪੁੰਨ : ਮੇਲ ਹੈ ਕੇਚ ਭੰਬੋਰ ਦਾ ਯਾਰ।

ਮੈਂ ਤਾਂ ਚਸ਼ਮਾਂ ਦੀ ਸੇਜ ਵਿਛਾਨੀਆਂ,
ਬਿਨ ਦਮਾਂ ਦੇ ਵਿਕਦੀ ਜਾਨੀਆਂ,
ਜਿੰਦੂ-ਗਜਰਾ ਭੇਟ ਚੜ੍ਹਾਨੀਆਂ,
ਜਿਹੜਾ ਕਚਕੜਾ ਨਹੀਂ ਬਲੌਰ ਦਾ ਯਾਰ।

ਲੰਘ ਆ ਜਾ ਪਤਣ ਫਲੌਰ ਦਾ ਯਾਰ......।

ਮੇਰੀ ਝੁੱਗੀ ਤੇ ਬੋਲਦਾ ਕਾਂ ਨੀ,
ਵਗ ਰਹੀ ਹੈ ਇਸ਼ਕ ਝਨ੍ਹਾਂ ਨੀ,
ਆਇਆ ਕੌਣ ਹੈ ਸਾਡੇ ਗਿਰਾਂ ਨੀ,
ਜਿੰਦ-ਬੂਹੇ ਨੂੰ ਕੌਣ ਠਕੋਰਦਾ ਯਾਰ।

ਲੰਘ ਆ ਜਾ ਪਤਣ ਫਲੌਰ ਦਾ ਯਾਰ......।

ਪਾਰੋਂ ਮੁਰਲੀ ਸੁਣਦੀਆਂ ਬੋਲਦੀ,
ਜਿੰਦ ਵਾਂਗ ਪਾਰੇ ਦੇ ਡੋਲਦੀ,
ਫੜ ਛੰਨਾਂ ਉਡੀਕ ਹੈ ਢੋਲ ਦੀ,
ਕੌਣ ਜਿੰਦੂ ਪਤਾਸਾ ਖੋਰਦਾ ਯਾਰ।

ਲੰਘ ਆ ਜਾ ਪਤਣ ਫਲੌਰ ਦਾ ਯਾਰ......।

ਚੜ੍ਹੀਆਂ ਕਾਲੀਆਂ ਘਟਾਂ ਘਨਘੋਰ ਨੀ,
ਪੈਲਾਂ ਪਾਉਂਦਾ ਮਨ ਦਾ ਮੋਰ ਨੀ,

ਤੁਣਕੇ ਮਾਰ ਪਤੰਗ ਨਾ ਤੋੜ ਨੀ,
ਕੀ ਮਾਣ ਹੈ ਕੱਚੜੀ ਡੋਰ ਦਾ ਯਾਰ।

ਲੰਘ ਆ ਜਾ ਪਤਣ ਫਲੌਰ ਦਾ ਯਾਰ......।

ਹੋਈ ਸ਼ਾਮ ਪਰ ਸ਼ਾਮ ਨਾ ਆਂਵਦਾ,
ਕੌਣ ਚੀਰ ਕਰਵਤ੍ਰ ਦੇ ਪਾਂਵਦਾ,
ਸੋਹਣਾ ਰਾਂਝਾ ਲਟਕੰਦੜਾ ਆਂਵਦਾ,
ਕੀ ਮਾਣ ਹੈ ਪਰ ਚਿੱਤ-ਚੋਰ ਦਾ ਯਾਰ!

ਲੰਘ ਆ ਜਾ ਪਤਣ ਫਲੌਰ ਦਾ ਯਾਰ,
ਪੁੰਨ : ਮੇਲ ਹੈ ਕੇਚ ਭੰਬੋਰ ਦਾ ਯਾਰ।



# ਪਲਾਂ ਛਿਨਾਂ ਵਿੱਚ ਬੁੱਝ ਜਾਣਾ ਹੈ

ਪਲਾਂ ਛਿਨਾਂ ਵਿੱਚ ਬੁਝ ਜਾਣਾ ਹੈ,
ਮਹਿਲ ਤੇਰੇ ਦਾ ਦੀਪ।
ਜਿਸਦੇ ਚਾਨਣ ਵਿੱਚ ਬਹਿਕੇ ਤੂੰ,
ਗਾਏ ਸੰਧੂਰੀ ਗੀਤ।

ਇਹ ਦੀਪਕ ਤੂੰ ਆਪ ਜਗਾਇਆ,
ਸੱਧਰਾਂ ਚੋ ਚੋ ਤੇਲ ਪਾਇਆ,
ਜਿੰਦ ਦੀ ਸੂਖਮ ਬੱਤੀ ਵੱਟੀ,
ਸਿਸਕ ਸਿਸਕ ਕੇ ਛਿੱਟ ਚਾਨਣ ਦੀ
ਹੋ ਜਾਣੀ ਏ ਸੀਤ।
ਪਲਾਂ ਛਿਨਾਂ ਵਿੱਚ ਬੁਝ ਜਾਣਾ ਹੈ,
ਮਹਿਲ ਤੇਰੇ ਦਾ ਦੀਪ....।

ਇਸ ਦੀਪਕ ਨੇ ਜੋਤ ਜਗਾ ਕੇ,
ਰੁੱਠੇ ਆਪਣੇ ਭਾਗ ਹਸਾ ਕੇ,
ਦੂਰ ਦੂਰ ਤਕ ਚਾਨਣ ਕੀਤਾ,
ਜਿਸ ਦੀ ਪ੍ਰੀਤ ਦੀ ਅਮਰ ਕਹਾਣੀ,
ਚਲਸੀ ਜੁੱਗਾਂ ਤੀਕ।
ਪਲਾਂ ਛਿਨਾਂ ਵਿੱਚ ਬੁਝ ਜਾਣਾ ਹੈ,
ਮਹਿਲ ਤੇਰੇ ਦਾ ਦੀਪ....।

ਦਿਵਸ ਮਹੀਨੇ ਰਾਤ ਲੰਘਾਏ,
ਕਈ ਸਿਆਲ ਹੁਨਾਲ ਜਗਾਏ,

ਮੇਘ ਬਸੰਤਾਂ ਵਿੱਚ ਲੋ ਕੀਤੀ,
ਫੁੱਲ ਪੱਤਝੜ ਬਣ ਸਹਿਕ ਰਿਹਾ ਹੈ,
ਘਰ ਆ ਜਾਵੇ ਪ੍ਰੀਤ।

ਪਲਾਂ ਛਿਨਾਂ ਵਿੱਚ ਬੁਝ ਜਾਣਾ ਹੈ,
ਮਹਿਲ ਤੇਰੇ ਦਾ ਦੀਪ....।

ਜੋਤੀ ਵੀ ਕਦੀ ਬੁਝਣਾ ਲੋਚੇ?
ਕੌਣ ਇਹਦੀ ਪਰ ਬੱਤੀ ਸੀਖੇ!
ਬਾਹਰ ਤੂਫ਼ਾਨੀ ਝੱਖੜ ਝੁਲਿਆ,
ਟਿਮ ਟਿਮ ਕਰਕੇ ਗਾਉਂਦਾ ਜਾਵੇ,
ਹੰਸ ਇਹ ਅੰਤਿਮ ਗੀਤ।

ਪਲਾਂ ਛਿਨਾਂ ਵਿੱਚ ਬੁਝ ਜਾਣਾ ਹੈ,
ਮਹਿਲ ਤੇਰੇ ਦਾ ਦੀਪ।
ਜਿਸਦੇ ਚਾਨਣ ਵਿੱਚ ਬਹਿਕੇ ਤੂੰ,
ਗਾਏ ਸੰਧੂਰੀ ਗੀਤ।



# ਵੀਤਨਾਮੀ ਮਮਤਾ

ਕੇਹੀਆਂ ਸੰਞਾਂ ਪਈਆਂ,
ਡੂੰਘੇ ਹੋ ਗਏ ਸਾਏ,
ਕਿਸ ਨੂੰ ਕੋਈ ਬੁਲਾਏ!

ਦੂਰ ਤੋਪ ਦਾ ਗੋਲਾ ਫਟਿਆ,
ਗਗਨਾਂ ਤੇ ਮਹਿਖਾਸੁਰ ਭਿੜਦੇ,
ਹੋਰ ਪਲਾਂ ਨੂੰ ਪੱਥਰ ਵਰ੍ਹਣੇ,
ਸਹਿਮੇਂ ਧਰਤੀ ਜਾਏ।

ਸਾਗਰ ਦੇ ਜੰਤੂ ਸਭ ਮੋਏ,
ਮਮਤਾ ਦੇ ਸਾਹ ਹੋਏ ਕਸੈਲੇ,
ਚੰਦ੍-ਬਦਨ ਤੇ ਨਾਗ ਲਿਪਟਿਆ,
ਵਣ ਉਪਵਣ ਪੱਥਰਾਏ,
ਕੋਈ ਕਿੱਧਰ ਨੂੰ ਜਾਏ
ਕਿਸ ਨੂੰ ਕੋਈ ਬੁਲਾਏ!
ਕਿੱਥੇ ਨੇ ਹਮਸਾਏ
ਆਪਣੇ ਮਾਂ ਪਿਓ ਜਾਏ।

ਆਪਣਾ ਅੰਦਰ ਬਾਹਰ ਫੋਲਾਂ,
ਨੱਭ ਦੇ ਆਰ ਪਾਰ ਨੂੰ ਟੋਲਾਂ
ਜੀਵਨ ਦੀ ਜੋ ਲੀਕ ਚਾਨਣੀ
ਕਿਧਰੇ ਨਜ਼ਰੀਂ ਆਏ।

ਕੇਹੀਆਂ ਸੰਞਾਂ ਪਈਆਂ,
ਡੂੰਘੇ ਹੋ ਗਏ ਸਾਏ,
ਕਿਸ ਨੂੰ ਕੋਈ ਬੁਲਾਏ!

# ਕਿੱਕਣ ਪੁਸ਼ਪ-ਨੈਣ ਅਜ ਮੇਰੇ

ਕਿੱਕਣ ਪੁਸ਼ਪ-ਨੈਣ ਅੱਜ ਮੇਰੇ,
ਬਣ ਗਏ ਤਿਖੀਆਂ ਸੂਲਾਂ,
ਜੀਵਨ ਦਾ ਮਧੁ-ਰਸ,
ਜਦ ਚੱਖਿਆ,
ਬਿੱਖ ਨਾ ਕਿੰਝ ਕਬੂਲਾਂ।

ਸਿਖਿਆ ਹੈ ਭੌਰਾ ਮੈਂ ਬਣ ਕੇ,
ਸੂਲੀਆਂ ਉੱਤੇ ਨੱਚਣਾ,
ਮੈਨੂੰ ਵਿੰਨ੍ਹ ਸੁਟਿਆ ਹੈ ਲੋਕੋ,
ਆਪਣੇ ਘੜੇ ਅਸੂਲਾਂ।

ਪ੍ਰੇਮ-ਝਨਾਂ ਮੇਰੇ ਅੰਦਰ ਵਹਿੰਦੀ,
ਗੂੰਜਣ ਸੋਜ਼-ਸਰੋਦਾਂ
ਕੌੜੇ ਝਰਨਿਓਂ ਵਗ ਤੁਰੀਆਂ ਨੇ,
ਠੰਢੀਆਂ ਮਿੱਠੀਆਂ ਕੂਲ੍ਹਾਂ।

ਮੇਰੇ ਅੰਦਰ ਚਾਨਣ ਲਸਦਾ
ਬਾਹਰ ਘੁੱਪ ਹਨੇਰਾ
ਸੁੰਨ ਮੰਡਲ ਨੂੰ,
ਦਾਹ ਦੇਣਾ ਹੈ,
ਦਾਮਨੀ ਦੇ ਤ੍ਰਿਸ਼ੂਲਾਂ।

ਆਪਣੇ ਹੀ ਜਦ ਹੋਏ ਪਰਾਏ,
ਗ਼ੈਰਾਂ ਤੇ ਕੀ ਦਾਹਵੇ,
ਏਸ ਇਸ਼ਕ ਦੀ ਚਰਚਾ ਛਿੜਣੀ,
ਅੰਦਰ ਅਰਜ਼ਾਂ ਤੂਲਾਂ।

ਕੌਣ ਇਹਨਾਂ ਪੁਸ਼ਪਾਂ ਨੂੰ ਛੋਹੇ,
ਮਘਦੇ ਵਾਂਗ ਅੰਗਿਆਰੇ,
ਸੂਖਮ ਨੂੰ ਕਦ ਲਖ ਸਕਣਾ ਹੈ,
ਬੇਸਮਝਾਂ, ਅਸਥੂਲਾਂ।

ਢਿਡ ਦੀ ਭੁੱਖ, ਤੇ ਨਿੱਘ ਲਹੂ ਦਾ,
ਕਦ ਅੱਖ ਪੁਟਣ ਦੇਸੀ,
ਜੀਵਨ ਕੁੱਖ ਨੂੰ ਢਕ ਲਿਆ ਹੈ,
ਪਰਮ-ਅਣੂੰ ਦੀਆਂ ਧੂਲਾਂ।

ਛਾਏ ਨੇ ਕਿਉਂ ਜਿੰਦੇ ਆ ਕੇ,
ਸਹਿਮਾਂ ਦੇ ਪਰਛਾਵੇਂ
ਗੋਦ ਤੇਰੀ ਵਿੱਚ ਬਾਲ ਖੇਡਦਾ
ਕੰਨੀ ਹੱਸਣ ਲੁਲ੍ਹਾਂ।



# ਆਈ ਮੱਸਿਆ ਦੀ ਕਾਲੀ ਰਾਤ

ਆਈ ਮੱਸਿਆ ਦੀ ਕਾਲੀ ਰਾਤ
ਤਾਰੇ ਵੀ ਰੁੱਠ ਗਏ ਚੰਨ ਵੀ ਰੁਠਿਆ
ਰੁੱਠ ਗਈ ਪ੍ਰਭਾਤ।

ਅੱਧੀ ਰਾਤੀਂ ਬਦਲੀਆਂ ਛਾਈਆਂ
ਕੌਣ ਕਹੇ : "ਤੇਰੀਆਂ ਦੂਰ ਬਲਾਈਆਂ"
'ਸੇਜ ਇਕੇਲੀ ਖਰੀ ਦੁਹੇਲੀ'
ਸਜਣ ਨਾ ਪੁੱਛੇ ਵਾਤ।
ਆਈ ਮੱਸਿਆ ਦੀ ਕਾਲੀ ਰਾਤ....।

ਅੱਧੀ ਰਾਤੀਂ ਰੁਮਕਣ ਬੁੱਲੇ,
ਤੇਜ ਤੇਜ਼ਾਬ ਜਿੰਦੜੀ 'ਤੇ ਡੁੱਲ੍ਹੇ,
ਤੀਰ ਦਰਦ ਦੇ ਗ਼ਮ ਦੇ ਭਾਰੇ
ਬਿਰਹਾ ਲਾਈ ਘਾਤ।
ਆਈ ਮੱਸਿਆ ਦੀ ਕਾਲੀ ਰਾਤ....।

ਅੱਧੀ ਰਾਤ, ਬਬੀਹਾ ਬੋਲੇ,
ਰੁੱਠਿਆ ਆਪਣਾ ਰਾਂਝਣ ਟੋਲੇ,
ਦੋਸ਼ ਨਾ ਦਸਿਆ, ਰੋਸ ਨਾ ਦਸਿਆ,
ਕੇਹੀ ਇਸ਼ਕ ਦੀ ਜ਼ਾਤ!
ਆਈ ਮੱਸਿਆ ਦੀ ਕਾਲੀ ਰਾਤ....।

ਅੱਧੀ ਰਾਤੀਂ ਉੱਲੂ ਬੋਲੇ,
ਕਿਉਂ ਜ਼ਾਲਿਮ ਇਹ ਸੁੰਞਾਂ ਟੋਲੇ,
ਸਿਸਕ ਸਿਸਕ ਸਿਸਕੇਂਦੀਆਂ ਸੱਧਰਾਂ,
ਕਰਨਾ ਚਾਹੇ ਮਾਤ।

ਆਈ ਮੱਸਿਆ ਦੀ ਕਾਲੀ ਰਾਤ....।

ਹੱਥ ਪਸਾਰਿਆ ਦਿਸਦਾ ਨਾਂਹੀ,
ਢੂੰਡ ਲਿਆਵਾਂ ਰੁੱਝਿਆ ਮਾਹੀ,
ਜਿਹਦੀ ਆਸ 'ਤੇ ਨਿਕਲ ਤੁਰੀ ਹਾਂ,
ਲੈ ਕੇ ਜਿੰਦ-ਸੌਗ਼ਾਤ!

ਆਈ ਮੱਸਿਆ ਦੀ ਕਾਲੀ ਰਾਤ
ਤਾਰੇ ਵੀ ਰੁੱਠ ਗਏ ਚੰਨ ਵੀ ਰੁਠਿਆ
ਰੁੱਠ ਗਈ ਪ੍ਰਭਾਤ।



# ਮੇਰੀ ਜਿੰਦੜੀ ਤੋਂ ਨਾ ਰੁੱਠ ਕੁੜੇ!!

ਮੇਰੀ ਜਿੰਦੜੀ ਤੋਂ ਨਾ ਰੁੱਠ ਕੁੜੇ!
ਮੈਂ ਅੱਗੇ ਹੀ ਗ਼ਮਰੁੱਠ ਕੁੜੇ!!

ਮੈਂ ਪ੍ਰੀਤਾਂ ਦਾ ਵਣਜਾਰਾ ਹਾਂ,
ਰਾਂਝਣ ਦੀ ਅੱਖ ਦਾ ਤਾਰਾ ਹਾਂ,
ਬਿਰਹਾ ਦੀ ਅਗ ਵਿੱਚ ਤਪ ਤਪ ਕੇ,
ਹੋਇਆ ਕੁਸ਼ਤਾ ਸਹਿ ਸਹਿ ਪੁੱਠ ਕੁੜੇ।
ਮੇਰੀ ਜਿੰਦੜੀ ਤੋਂ ਨਾ ਰੁੱਠ ਕੁੜੇ।......

ਮੈਂ ਸੂਲੀਆਂ ਨੂੰ ਪਹਿਚਾਣਦਾ ਹਾਂ,
ਮਨਸੂਰਾਂ ਨੂੰ ਵੀ ਜਾਣਦਾ ਹਾਂ,
'ਅਨਲਹੱਕ' ਮੂੰਹੋਂ ਕਢਵਾਣ ਲਈ,
ਰਹੀ ਕਾਲ-ਛੁਰੀ ਹੈ ਕੁੱਠ ਕੁੜੇ।
ਮੇਰੀ ਜਿੰਦੜੀ ਤੋਂ ਨਾ ਰੁੱਠ ਕੁੜੇ।......

ਤੇਰੇ ਬਾਝੋਂ ਮੈਂਡਾ ਹੋਰ ਨਹੀਂ,
ਪਰ ਮੈਂ ਤੱਤੜੀ ਦਾ ਜ਼ੋਰ ਨਹੀਂ,
ਹੈ ਦੁਨੀਆਂ ਮੇਲਾ ਦੋ ਦਿਨ ਦਾ,
ਇਥੋਂ ਜਾਣਾ ਸਭ ਨੇ ਉੱਠ ਕੁੜੇ।
ਮੇਰੀ ਜਿੰਦੜੀ ਤੋਂ ਨਾ ਰੁੱਠ ਕੁੜੇ।......

ਤੇਰੇ ਦਰ 'ਤੇ ਭਿਖਿਆ ਮੰਗਦਾ ਹਾਂ,
ਪਾ ਮੁੰਦਰਾ ਫਿਰ ਵੀ ਸੰਗਦਾ ਹਾਂ,
ਸੁੰਦਰਾਂ ਦਾ ਵਰ ਹੈ ਬੂਹੇ 'ਤੇ,
ਪਿਆ ਗੋਰਖ ਨਾਥ ਤੱਠ ਕੁੜੇ।

ਮੇਰੀ ਜਿੰਦੜੀ ਤੋਂ ਨਾ ਰੁੱਠ ਕੁੜੇ।......

ਮੈਂ ਪਾਪਾਂ ਦਾ ਸਰਾਪਿਆ ਹਾਂ,
ਦੁਖਾਂ ਦਰਦਾਂ ਦਾ ਸੰਤਾਪਿਆ ਹਾਂ,
ਇਸ ਜਿੰਦ ਦੀ ਕਾਲ ਕੋਠੜੀ ਵਿਚ,
ਹੋਰ ਕਿਹੜੀ ਏ ਚਾਲਣੀ ਗੁੱਠ ਕੁੜੇ?

ਮੇਰੀ ਜਿੰਦੜੀ ਤੋਂ ਨਾ ਰੁੱਠ ਕੁੜੇ।......

ਇਸ ਇਸ਼ਕ ਦੇ ਕੀ ਕੀ ਹਸ਼ਰ ਹੋਏ,
ਕਈ ਨੈਣਾਂ ਵਾਲੇ ਨਸ਼ਰ ਹੋਏ,
ਦਿਲ ਭੇਤ ਨਾ ਲਿਆਈਏ ਜੀਭਾ 'ਤੇ
ਨਾ ਖੋਲ੍ਹੀਏ ਮੀਟੀ ਮੁੱਠ ਕੁੜੇ।

ਮੇਰੀ ਜਿੰਦੜੀ ਤੋਂ ਨਾ ਰੁੱਠ ਕੁੜੇ!
ਮੈਂ ਅੱਗੇ ਹੀ ਗ਼ਮਰੁੱਠ ਕੁੜੇ!!



# ਬੇੜਾ ਮੇਰਾ ਮੰਝਧਾਰ

ਬੇੜਾ ਮੇਰਾ ਮੰਝਧਾਰ,
ਕਿਹੜਾ ਪਾਰ ਲੰਘਾਵੇ!
ਮੈਂ ਉਰਵਾਰ ਨਾ ਪਾਰ,
ਕਿਹੜਾ ਪਾਰ ਲੰਘਾਵੇ!

ਪਿਛਲਾ ਰਹਿ ਗਿਆ ਦੂਰ ਕਿਨਾਰਾ,
ਅਗੇ ਦਿਸਦਾ ਹੈ ਅੰਧਿਆਰਾ,
ਘੁੰਮਣ ਘੇਰ, ਖੇਵੱਈਆ ਨੱਠਾ,
ਡੂੰਘੀ ਨੈਂ ਵਿਚਕਾਰ।

ਕਿਹੜਾ ਪਾਰ ਲੰਘਾਵੇ,
ਬੇੜਾ ਮੇਰਾ ਮੰਝਧਾਰ।

ਕੱਚੇ ਪੱਕੇ ਦੀ ਸਾਰ ਨਾ ਜਾਣੀ,
ਵੰਝੀ ਹਾਥ ਝਨਾਂ ਦਾ ਪਾਣੀ,
ਜਿੰਦੜੀ ਵਾਂਗ ਪਤਾਸੇ ਖੋਰੇ,
ਤੇਜ਼ ਸਿੰਧੂ ਦੀ ਧਾਰ।

ਕਿਹੜਾ ਪਾਰ ਲੰਘਾਵੇ,
ਬੇੜਾ ਮੇਰਾ ਮੰਝਧਾਰ।

ਪ੍ਰੀਤਾਂ ਦੀ ਹੈ ਅਮਰ-ਕਹਾਣੀ,
ਜੁਗ ਜੁਗ ਰਹਿੰਦੇ ਵਹਿੰਦੇ ਪਾਣੀ,

ਲਹਿਰਾਂ ਦੇ ਕੱਪਰਾਂ ਵਿੱਚ ਖੜ ਕੇ,
ਨਿਭਦੇ ਕੌਲ ਕਰਾਰ।

ਕਿਹੜਾ ਪਾਰ ਲੰਘਾਵੇ,
ਬੇੜਾ ਮੇਰਾ ਮੰਝਧਾਰ।

ਸਿਦਕਾਂ ਸਦਕੇ ਠਿੱਲ੍ਹ ਪਈ ਸਾਂ,
ਤਕਵਾ ਬੰਨ੍ਹ ਕੇ ਹਿੱਲ ਪਈ ਸਾਂ,
ਝੁੱਗੀ ਵਿਚੋਂ ਦੀਵਾ ਟਿਮਕੇ,
ਲੈਸੀ ਉਹੀਉ ਸਾਰ।

ਕਿਹੜਾ ਪਾਰ ਲੰਘਾਵੇ,
ਬੇੜਾ ਮੇਰਾ ਮੰਝਧਾਰ।

ਆਇਆ ਕਾਲੀ ਰਾਤ ਦਾ ਪਹਿਰਾ,
ਕੜਕੇ ਬੱਦਲ ਪਾਣੀ ਗਹਿਰਾ,
ਹਕਲਾਂ ਮਾਰ ਪੁਕਾਰਾਂ ਮਾਂਝੀ,
ਡੁੱਬਣ ਦਾ ਸਿਰ ਭਾਰ!

ਕਿਹੜਾ ਪਾਰ ਲੰਘਾਵੇ,
ਬੇੜਾ ਮੇਰਾ ਮੰਝਧਾਰ।

ਜਿਉਂ ਜਿਉਂ ਬੇੜੀ ਗੋਤੇ ਖਾਵੇ,
ਤਿਉਂ ਤਿਉਂ ਤੇਰੀ ਯਾਦ ਸਤਾਵੇ,
ਪਾਰੇ ਵਾਂਗ ਦਿਲ ਧੜਕੇ ਮੇਰਾ,
ਪੰਛੀ ਕਰੇ ਪੁਕਾਰ।

ਕਿਹੜਾ ਪਾਰ ਲੰਘਾਵੇ,
ਬੇੜਾ ਮੇਰਾ ਮੰਝਧਾਰ।



# ਆਏ ਪ੍ਰੀਤਾਂ ਦੇ ਵਣਜਾਰੇ!

ਆਏ ਪ੍ਰੀਤਾਂ ਦੇ ਵਣਜਾਰੇ!
ਜੋਬਨ ਦੇਂਦੇ,
ਜੋਬਨ ਲੈਂਦੇ,
ਦੇ ਦੇ ਝੂਠੇ ਲਾਰੇ!!
ਪ੍ਰੀਤਾਂ ਦੀ ਸਿਰ ਖਾਰੀ ਚਾਈ,
ਜੋਗਣ ਦੇਂਦੀ ਫਿਰੇ ਦੁਹਾਈ,
ਕੋਈ ਨਾ ਸੱਦੇ ਕੋਈ ਨਾ ਪੁੱਛੇ,
ਕੌਣ ਲਵੇ ਗ਼ਮ ਭਾਰੇ!
ਆਏ ਪ੍ਰੀਤਾਂ ਦੇ ਵਣਜਾਰੇ!

ਆਇਆ ਇਕ ਮੁਨਿਆਰੀ ਵਾਲਾ,
ਡਮ ਡਮ ਡਮਰੂ ਦਾ ਮਤਵਾਲਾ,
ਕੁੜੀਆਂ ਚਿੜੀਆਂ ਝੁਰਮਟ ਪਾਇਆ
ਬਝਦੇ ਨਾਹੀਂ ਵਾਰੇ!
ਆਏ ਪ੍ਰੀਤਾਂ ਦੇ ਵਣਜਾਰੇ!

ਕੌਣ ਇਹਦੀ ਖਾਰੀ ਨੂੰ ਚਾਵੇ,
ਕਿਹੜਾ ਸੱਦ ਕੇ ਮੁੱਲ ਕਰਾਵੇ,
ਬੇਕਦਰਾਂ ਨੂੰ ਪਰਖ ਨਾ ਕੋਈ,
ਮੋਤੀ ਹਾਰ ਸ਼ਿੰਗਾਰੇ!
ਆਏ ਪ੍ਰੀਤਾਂ ਦੇ ਵਣਜਾਰੇ!
ਜੋਬਨ ਦੇਂਦੇ,
ਜੋਬਨ ਲੈਂਦੇ,
ਦੇ ਦੇ ਝੂਠੇ ਲਾਰੇ!!



# ਨੈਣ ਮੇਰੇ ਪਥਰਾਏ!

ਨੈਣ ਮੇਰੇ ਪਥਰਾਏ!
ਦੋ ਬੂੰਦਾਂ ਪਾਣੀ ਨੂੰ ਸਿਕਦੇ,
ਜੋ ਕਿਧਰੋਂ ਨਾ ਆਏ!

ਪ੍ਰੀਤ ਦੇ ਝਰਨੇ ਸੁਕ ਗਏ ਨੇ,
ਦਿਲ ਦੇ ਖੂਹੇ ਰੇਤ ਭਰੀਂਦੀ,
ਮਾਰਥੂਲ ਮ੍ਰਿਗ-ਤ੍ਰਿਸ਼ਨਾ ਲਹਿਰੇ,
ਕਹਿਰ ਵੇ ਲੋਕਾ ਹਾਏ।
ਨੈਣ ਮੇਰੇ ਪਥਰਾਏ!

ਅੰਬਰ ਦੀ ਰਹਿਮਤ ਨੂੰ ਲੋਚਾਂ,
ਤ੍ਰੇਲ ਮੋਤੀ ਪਰ ਕਿਤੋਂ ਨਾ ਡੁਲ੍ਹਦੇ,
ਦਿਲ ਦਾ ਮਹਿਰਮ ਸਾਰ ਨਾ ਜਾਣੇ
ਕਿਹੜਾ ਵੈਦ ਬੁਲਾਏ।
ਨੈਣ ਮੇਰੇ ਪਥਰਾਏ!

"ਵਿੱਧਣ ਖੂਹੀ ਮੁੰਧ ਇਕੇਲੀ
ਨਾ ਕੋ ਸਾਥੀ ਨਾ ਕੋ ਬੇਲੀ"
ਕਾਲੀ ਰਾਤ ਦਾ ਪਹਿਰਾ ਆਇਆ
ਕਿਹੜਾ ਬਾਂਹ ਪਕੜਾਏ।

ਨੈਣ ਮੇਰੇ ਪਥਰਾਏ!
ਦੋ ਬੂੰਦਾਂ ਪਾਣੀ ਨੂੰ ਸਿਕਦੇ,
ਜੋ ਕਿਧਰੋਂ ਨਾ ਆਏ!



# ਸਖੀ ਨੀ ਮੈਂ ਕੇਸੀਂ ਕੇਸੂ ਗੁੰਦੇ!

ਸਖੀ ਨੀ ਮੈਂ ਕੇਸੀਂ ਕੇਸੂ ਗੁੰਦੇ!

ਕੇਸੂਆਂ ਦਾ ਗਲ ਹਾਰ ਮੈਂ ਪਾਇਆ,
ਕੇਸੂਆਂ ਦਾ ਮੈਂ ਗਜਰਾ ਪਾਇਆ,
ਕੇਸੂਆਂ ਕੰਨੀਂ ਬੁੰਦੇ।
ਸਖੀ ਨੀ ਮੈਂ ਕੇਸੀਂ ਕੇਸੂ ਗੁੰਦੇ!

ਕੇਸੂ ਚੁਣ ਚੁਣ ਭਰ ਲਈ ਖਾਰੀ,
ਕੇਸੂਆਂ ਨਾਲ ਕਢੀ ਫੁਲਕਾਰੀ,
ਸੰਝ ਹੋਈ ਤਾਂ ਝੜ ਝੜ ਪੈਂਦੇ,
ਹੁਣ ਕਿਉਂ ਰੋਂਦੀ ਏਂ ਮੁੰਧੇ!
ਸਖੀ ਨੀ ਮੈਂ ਕੇਸੀਂ ਕੇਸੂ ਗੁੰਦੇ!

ਆਇਆ ਸ਼ਾਮ ਆਉਣ ਦਾ ਪਹਿਰਾ,
ਲੰਘ ਗਿਆ ਜੋਬਨ ਸਿਖਰ ਦੁਪਹਿਰਾ,
ਕੇਸੂ ਝੜ ਗਏ, ਨੈਣਾਂ ਵਰ੍ਹ ਗਏ,
ਕੇਸੀਂ ਮੋਤੀ ਗੁੰਦੇ।
ਸਖੀ ਨੀ ਮੈਂ ਕੇਸੀਂ ਕੇਸੂ ਗੁੰਦੇ!



# ਸੋਹੇ ਸੁੰਦਰ ਸੋਨ-ਸਵੇਰ

ਸੋਹੇ, ਸੁੰਦਰ ਸੋਨ-ਸਵੇਰ!
ਸੂਰਜ ਕਿਰਣਾਂ ਬਾਣ ਚਲਾਏ,
ਤੁਰਿਆ ਨੱਸ ਹਨੇਰ!

ਮੁਕਿਆ ਕਾਲੀ ਰਾਤ ਦਾ ਪਹਿਰਾ,
ਟਿਮ ਟਿਮ ਕਰਦਾ ਚੰਨ ਦਾ ਦਿਉੜਾ,
ਕੇਸਾਂ ਵਾਲੀ ਢੱਕ ਤੁਰੀ ਹੈ,
ਤਾਰਿਆਂ ਭਰੀ ਚੰਗੇਰ।

ਸੋਹੇ, ਸੁੰਦਰ ਸੋਨ-ਸਵੇਰ!

ਊਸ਼ਾ ਦੀਆਂ ਹੱਸ ਪਈਆਂ ਬੁਲ੍ਹੀਆਂ,
ਮਹਿੰਦੀ ਰੰਗੀਆਂ ਚਮਕੀਆਂ ਤਲੀਆਂ,
ਉਠ ਊਸ਼ਾ! ਊਸ਼ਾ ਤੋਂ ਵਰ ਲੈ,
ਹੋ ਜਾਵੇ ਨਾ ਦੇਰ।

ਸੋਹੇ, ਸੁੰਦਰ ਸੋਨ-ਸਵੇਰ!

ਦਿਲ ਦੇ ਛੰਭ 'ਚ ਕਮਲ ਖਿੜ ਗਏ,
ਨੈਣਾਂ ਵਿਚੋਂ ਮੋਤੀ ਕਿਰ ਗਏ,
ਪੀ ਲੈਣੇ ਨੇ ਤ੍ਰੇਲ ਦੇ ਮੋਤੀ,
ਸੂਰਜ ਰਿਸ਼ਮਾਂ ਘੇਰ।

ਸੋਹੇ, ਸੁੰਦਰ ਸੋਨ-ਸਵੇਰ!

ਉੱਠੋ ਨਵੇਂ ਤਰਾਨੇ ਛੇੜੋ,
ਨਵ-ਮਾਨਵ ਦੇ ਸ੍ਵਪਨ ਅਟੇਰੋ,
ਰਾਵਣ-ਯੁਗ ਦੀ ਲੰਕ ਸਾੜ ਕੇ
ਸ਼੍ਰਮਕ ਬਣੇ ਕੁਬੇਰ।

ਸੋਹੇ, ਸੁੰਦਰ ਸੋਨ-ਸਵੇਰ!
ਸੂਰਜ ਕਿਰਣਾਂ ਬਾਣ ਚਲਾਏ,
ਤੁਰਿਆ ਨੱਸ ਹਨੇਰ!



## ਸਾਰ ਲੈਣ ਦੀ ਸਾਰ ਹੈ ਕਿਸ ਨੂੰ!

ਸਾਰ ਲੈਣ ਦੀ ਸਾਰ ਹੈ ਕਿਸਨੂੰ!
ਲੈਂਦਾ ਕੌਣ ਹੈ ਸਾਰ ਨੀ!!
ਢੂੰਡਿਆਂ ਵੀ ਕਿਧਰੇ ਨਹੀਂ ਮਿਲਦਾ,
ਦਿਲ ਦਾ ਮਹਿਰਮ ਯਾਰ ਨੀ!

ਰੂਪ ਮਹਿਕ ਦਾ ਕੋਈ ਭੁੱਖਾ,
ਕੋਈ ਵੇਖ ਜਵਾਨੀ ਧੁੱਖਾ,
ਮੂੰਹ ਸਵਾਰ ਕੇ ਗੱਲਾਂ ਕਰਦੇ,
ਖੇਖਣ ਕਰਨ ਹਜ਼ਾਰ ਨੀ।

ਕੋਈ ਆਕੇ ਹੰਝੂ ਡੋਲ੍ਹਣ,
ਹਮਦਰਦੀ ਵਿੱਚ ਭਿਜਕੇ ਬੋਲਣ,
ਗੌਂ-ਕਤੂਰੇ, ਗੰਢ ਦੇ ਪੂਰੇ,
ਸਿਪਲੇ ਬਹੁਤ ਮਕਾਰ ਨੀ!

ਵਿੱਚ ਮਨਾਂ ਦੇ ਵਿਸ ਪਏ ਘੋਲਣ,
ਡੰਗ ਮਾਰਨ ਦੀ ਘੜੀ ਨੂੰ ਟੋਲਣ,
ਜਿੰਦ ਨਗਰ ਦੇ ਬਿਖੜੇ ਪੈਂਡੇ,
ਖੰਨਿਓ ਤਿੱਖੀ ਧਾਰ ਨੀ!

ਬਿਸੀਅਰ ਜੀਭਾਂ ਲਪਕ ਰਹੀਆਂ ਨੇ,
ਸਹਸ ਚੰਗਿਆੜੀਆਂ ਭਬਕ ਰਹੀਆਂ ਨੇ,

ਜਿੰਦ ਨਿਘਾਰਨ ਤੁਰਿਆ ਆਉਂਦਾ,
ਮੂੰਹ ਅੱਡੀ ਸੰਸਾਰ ਨੀ।

ਗੱਲਾਂ ਕਰ ਧਰਵਾਸ ਬਨ੍ਹਾਵਣ,
ਲਾ ਲਾ ਲਾਰੇ ਆਸ ਜਗਾਵਣ,
ਰੋਮ ਰੋਮ ਵਿੱਚ ਵਿਹੁ ਚੱਕਰ ਹੈ,
ਕਿੰਞ ਆਵੇ ਇਤਬਾਰ ਨੀ!

ਸੋਚ ਲਈਂ ਨੀ ਭੋਲੀਏ ਜਿੰਦੇ,
ਤਿਲਕ ਜਾਈਂ ਨਾ ਰਸਤੇ ਥਿੰਦੇ,
ਗੁੜ ਨੂੰ ਹਰ ਕੋਈ ਮੂੰਹ ਵਿੱਚ ਪਾਵੇ,
ਬਨਣਾ ਪੈਂਦਾ ਸਾਰ ਨੀ!

ਸਾਰ ਲੈਣ ਦੀ ਸਾਰ ਹੈ ਕਿਸਨੂੰ!
ਲੈਂਦਾ ਕੌਣ ਹੈ ਸਾਰ ਨੀ!!
ਢੂੰਡਿਆਂ ਵੀ ਕਿਧਰੇ ਨਹੀਂ ਮਿਲਦਾ,
ਦਿਲ ਦਾ ਮਹਿਰਮ ਯਾਰ ਨੀ!



## ਹੋ ਸੱਜਣਾ

ਹੋ ਸੱਜਣਾ!
ਅੱਜ ਮਹਿਕ ਉਠੀ ਜਿੰਦ ਸਾਰੀ,
ਨੰਦਨ-ਬਨ ਵਿੱਚ ਮੀਂਹ ਵਰ੍ਹਿਆ ਹੈ,
ਭਿੰਨੀ ਕੇਸਰ ਕਿਆਰੀ।

ਕਿਵੇਂ ਲੁਕੋਵਾਂ ਇਹ ਖੁਸ਼ਬੋਈ,
ਸੱਜਣਾ ਮੈਨੂੰ ਸੁੱਧ ਨਾ ਕੋਈ,
ਟਹਿਕ ਉਠੇ ਫੁੱਲ ਬਾਗ ਦੇ ਸਾਰੇ,
ਚਹਿਕ ਉਠੀ ਫੁਲਕਾਰੀ।
ਹੋ ਸੱਜਣਾ!

ਅੰਬਰੋਂ, ਬਦਲੀ ਵਰ੍ਹਦੀ ਆਵੇ,
ਤਾਂਘ ਮੇਲ ਦੀ ਵਧਦੀ ਜਾਵੇ,
ਵਰ ਤੇਰੇ ਦੀ ਚਾਦਰ ਸਿਰ ਦੀ,
ਰੋ ਰੋ ਭਿਜ ਗਈ ਸਾਰੀ।
ਹੋ ਸੱਜਣਾ!

ਪਾਣੀ ਵਿੱਚ ਵੀ ਮੀਨ ਪਿਆਸੀ,
ਮੇਲਾਂ ਵਿੱਚ ਇਹ ਕੇਹੀ ਉਦਾਸੀ!
ਪ੍ਰੀਤਮ ਤੇਰੀਆਂ ਬੇ-ਪ੍ਰਵਾਹੀਆਂ
ਡੁੱਬਦੀ ਡੁੱਬਦੀ ਤਾਰੀ।
ਹੋ ਸੱਜਣਾ!

ਪ੍ਰੇਮ-ਚਿੰਗਾਰੀ ਫੁੱਲ ਬਣ ਟਹਿਕੇ,
ਜਿੰਦੜੀ ਅੰਦਰੋਂ ਬਾਹਰੋਂ ਮਹਿਕੇ,
ਡਲ੍ਹਕ ਰਹੇ ਨੇ ਸ਼ਬਨਮ ਮੋਤੀ,
ਜਿੰਦ ਧੋਤੀ ਗਈ ਸਾਰੀ।

ਹੋ ਸੱਜਣਾ!
ਅੱਜ ਮਹਿਕ ਉਠੀ ਜਿੰਦ ਸਾਰੀ,
ਨੰਦਨ-ਬਨ ਵਿੱਚ ਮੀਂਹ ਵਰ੍ਹਿਆ ਹੈ,
ਭਿੰਨੀ ਕੇਸਰ ਕਿਆਰੀ।



# ਆਈ ਪੁੰਨਿਆ ਦੀ ਰਾਤ ਸੁਹਾਣੀ!

ਆਈ ਪੁੰਨਿਆ ਦੀ ਰਾਤ ਸੁਹਾਣੀ!
ਚੰਨ ਦੀ ਥਾਲੀ ਚਾਨਣ ਭਰਿਆ,
ਪਸਰੀ ਜੋਤ ਨੂਰਾਨੀ!

ਚਾਨਣ-ਮੀਂਹ ਵਿੱਚ ਖੇਡ ਨੀ ਜਿੰਦੇ,
ਰਿਸ਼ਮ ਨਾਚ ਨੂੰ ਵੇਖ ਨੀ ਜਿੰਦੇ,
ਚੰਦ-ਮੁਖੜੇ 'ਤੇ ਚਾਨਣ ਚਾਨਣ,
ਭਿੰਨੀ ਮਹਿਕ ਜਵਾਨੀ!
ਆਈ ਪੁੰਨਿਆ ਦੀ ਰਾਤ ਸੁਹਾਣੀ!

ਚਸ਼ਮਾਂ ਚੁੰਮ ਚੁੰਮ ਚਾਨਣ ਪੀਵਾਂ,
ਹੋਠਾਂ ਤੋਂ ਮਧੁ-ਰਸ ਪੀ ਜੀਵਾਂ;
ਮੋਹਣ-ਮਣੀ ਚੰਦਨ-ਤਨ ਸੋਹੇ,
ਖੀਵੀ ਹਾਂ ਦੀਵਾਨੀ!
ਆਈ ਪੁੰਨਿਆ ਦੀ ਰਾਤ ਸੁਹਾਣੀ!

ਕਾਲੀਆਂ ਰਾਤਾਂ ਬਿਰਹੁੰ ਸਤਾਈਆਂ,
ਚਾਨਣੀਆਂ ਵਸਲਾਂ ਦੀਆਂ ਜਾਈਆਂ,
ਪੁੰਨੀਆਂ ਨੇ, ਆਸਾਂ ਨੇ ਪੁੰਨੀਆਂ,
ਅਮਰ ਹੈ ਪ੍ਰੀਤ ਕਹਾਣੀ।

ਆਈ ਪੁੰਨਿਆ ਦੀ ਰਾਤ ਸੁਹਾਣੀ!
ਚੰਨ ਦੀ ਥਾਲੀ ਚਾਨਣ ਭਰਿਆ,
ਪਸਰੀ ਜੋਤ ਨੂਰਾਨੀ!



# ਕਿਸ ਮੇਰੇ ਸਿਰ ਜਾਦੂ ਕੀਤਾ ! !

ਕਿਸ ਮੇਰੇ ਸਿਰ ਜਾਦੂ ਕੀਤਾ!
ਮੈਂ ਰਾਹਾਂ ਤੋਂ ਭਟਕੀ!!
ਤਿਲਕਣ-ਪਲ ਤੋਂ ਇਕ ਛਿਨ ਪਹਿਲਾਂ,
ਕਿੰਵ ਸੋਚਣ ਲਈ ਅਟਕੀ!

ਤ੍ਰਿਸ਼ਨਾ ਮੈਨੂੰ ਸਾੜ ਜਲਾਇਆ,
ਵਿਸ਼ਿਆਂ ਨੇ ਲੋਹੂ ਗਰਮਾਇਆ,
ਲੋਭ-ਲਹਿਰ ਨੇ ਹਲਕਾ ਕੀਤਾ,
ਵਧਦੀ ਜਾਂਦੀ ਭਟਕੀ।

ਸੋਨ-ਚਿੜੀ ਦੁਬਿਧਾ ਨੇ ਛਲੀ ਹਾਂ,
ਮੈਂ ਤਾਂ ਸੋਇਮ ਮਿਰਗ ਜਲੀ ਹਾਂ,
ਪੱਲਾਂ ਮਾਰ ਬੁਝਾਉਣੋਂ ਪਹਿਲਾਂ
ਲਾਟ ਲਈ ਜਿੰਦ ਪਟਕੀ।

ਚਾਨਣ ਮੈਨੂੰ ਕੋਲ ਬੁਲਾਵੇ,
ਨ੍ਹੇਰਾ ਵੀ ਰਮਜ਼ਾਂ ਸਮਝਾਵੇ,
ਉਮਰ-ਟਹਿਣੀ ਤੇ ਜਿੰਦ-ਚਿੜੀ ਬਹਿ
ਸੋਚਾਂ ਦੇ ਵਿੱਚ ਲਟਕੀ।

ਮੇਰੇ ਹੱਥ ਵਿੱਚ ਜੀਵਨ ਪੱਤੇ,
ਭਾਵੇਂ ਤਿੱਕੇ ਪੰਜੇ, ਸੱਤੇ,
ਰਗਲ ਜਵਾਰੀ, ਆੜੀ ਬਣਿਆ
ਕਿਉਂ ਦੇਂਦਾ ਏ ਠੱਪਕੀ?

ਚਾਰ ਘੜੀ ਪੱਤਣ ਦਾ ਮੇਲਾ,
ਕਿਸ ਕੰਮ ਫਿਰ ਇਹ ਖੇਲ ਅਠਖੇਲਾ,
ਖਾਕ ਨੇ ਆਖਰ ਖਾਕੀਂ ਮਿਲਣਾ,
ਫੁੱਟ ਜਾਣੀ ਏ ਮਟਕੀ।

ਕਿਸ ਮੇਰੇ ਸਿਰ ਜਾਦੂ ਕੀਤਾ!
ਮੈਂ ਰਾਹਾਂ ਤੋਂ ਭਟਕੀ!!
ਤਿਲਕਣ-ਪਲ ਤੋਂ ਇਕ ਛਿਨ ਪਹਿਲਾਂ,
ਕਿੰਞ ਸੋਚਣ ਲਈ ਅਟਕੀ!



# ਹਾਏ ਨੀ ਸਖੀ, ਜੀਵਨ ਦੀ ਮਜ਼ਬੂਰੀ !

ਹਾਏ ਨੀ ਸਖੀ,
ਜੀਵਨ ਦੀ ਮਜ਼ਬੂਰੀ!

ਰੰਗ ਪੁਰ ਜਾ ਕੇ ਵਸਣਾ ਪੈਂਦਾ,
ਖੇੜਿਆਂ ਦੇ ਬਹਿ ਹਸਣਾ ਪੈਂਦਾ,
ਸਿਰ ਦਾ ਸਾਈਂ ਬੇਲੇ ਕੱਢੇ,
ਰਖਕੇ ਸਬਰ ਸਬੂਰੀ!
ਹਾਏ ਨੀ ਸਖੀ, ਜੀਵਨ ਦੀ ਮਜ਼ਬੂਰੀ!

ਰਾਤੀਂ ਦਰਦ ਦਿੰਹੁ ਦਰਮਾਂਦੀ,
ਪ੍ਰੀਤ ਤਿਹਾਈ ਹੈ ਅਜ਼ਲਾਂ ਦੀ,
ਯਾਦਾਂ ਡੋਲ੍ਹ ਕੇ ਚੀਣਾ ਚੁਣਦਾ,
ਕਾਸੇ ਵਿੱਚ ਨਹੀਂ ਚੂਰੀ।
ਹਾਏ ਨੀ ਸਖੀ, ਜੀਵਨ ਦੀ ਮਜ਼ਬੂਰੀ!

ਆਇਆ ਪ੍ਰੀਤਾਂ ਦਾ ਵਣਜਾਰਾ,
ਛਡਕੇ ਆਇਆ ਤਖਤ ਹਜ਼ਾਰਾ,
ਮੁੰਦਰਾਂ ਪਾ ਕੇ ਭਿੱਛਿਆ ਮੰਗੇ,
ਨੇੜੇ ਹੋ ਕੇ ਦੂਰੀ!
ਹਾਏ ਨੀ ਸਖੀ, ਜੀਵਨ ਦੀ ਮਜ਼ਬੂਰੀ!



# ਦੋ ਨੈਣ ਗਵਾਚ ਗਏ!

ਦੋ ਨੈਣ ਗਵਾਚ ਗਏ,
ਲਭਦਿਆਂ ਉਨ੍ਹਾਂ ਨੂੰ,
ਮੇਰੇ ਮੁੱਕ ਨੇ ਸਵਾਸ ਗਏ!

ਇਨ੍ਹਾਂ ਨੈਣਾਂ ਜੋਤ ਜਗਾਈ,
ਕਿਥੋਂ ਆ ਗਏ ਹੋਤ ਕਸਾਈ,
ਪੁੰਨਿਆ ਨੂੰ ਮਸਿਆ ਹੈ ਛਾਈ,

ਲੱਦ ਕਿੱਥੇ ਹੁਲਾਸ ਗਏ।
ਦੋ ਨੈਣ ਗਵਾਚ ਗਏ!

ਨੈਣ ਤੇਰੇ ਸਨ ਬੜੇ ਪਿਆਰੇ,
ਜਿੱਦਾਂ ਨਭ ਤੇ ਰੌਸ਼ਨ ਤਾਰੇ,
ਆਏ ਦਰ ਤੇ ਕਈ ਵਣਜਾਰੇ

ਕਿਉਂ ਰੂਸ਼ਨਾਸ ਗਏ?
ਦੋ ਨੈਣ ਗਵਾਚ ਗਏ!

ਨੈਣ ਤੇਰੇ ਦੋ ਬਲਣ ਮਸ਼ਾਲਾਂ,
ਜਿਵੇਂ ਕਲਪਨਾ ਜਗੇ ਖਿਆਲਾਂ
ਇਸ਼ਕ ਕੀਤਾ ਜਿਵੇਂ ਨਾਲ ਸਿਆਲਾਂ,

ਹੋ ਧੀਦੋ ਉਦਾਸ ਗਏ।
ਦੋ ਨੈਣ ਗਵਾਚ ਗਏ।

ਨੈਣਾਂ ਵਾਲੇ ਨੈਣ ਪਏ ਟੋਲਣ,
ਲਾਵਾ ਬਣ ਪਰਬਤ ਵਿੱਚ ਖੌਲਣ,
ਸਾਗਰ ਤਲ ਦੀਆਂ ਸਿੱਪੀਆਂ ਫੋਲਣ,

ਕਿਉਂ ਉਡ ਧਰਵਾਸ ਗਏ।
ਦੋ ਨੈਣ ਗਵਾਚ ਗਏ!

ਨੈਣਾਂ ਨਾਲ ਗਗਨੀਂ ਭੌਂਦੇ,
ਟੱਲੀਆਂ ਦੀ ਟੁਣਕਾਰ ਸੁਣਾਉਂਦੇ,
ਪੂਨੂੰ ਮੁੜਕੇ ਘਰ ਕਦ ਆਉਂਦੇ।

ਅਸੀਂ ਥਲ ਨਿਰਜਾਸ ਗਏ।
ਦੋ ਨੈਣ ਗਵਾਚ ਗਏ।



# ਮੇਰੀ ਆਰਸੀ ਦੇ ਸ਼ੀਸ਼ੇ ਤਾਈਂ ਸਾਫ਼ ਰੱਖਣਾ!

ਮੇਰੀ ਆਰਸੀ ਦੇ ਸ਼ੀਸ਼ੇ ਤਾਈਂ
ਸਾਫ਼ ਰੱਖਣਾ!
ਕਿਤੇ ਦਿਸ ਹੀ ਨਾ ਪਵੇ ਹੇਠੋਂ
ਖੋਲ ਸੱਖਣਾ।

ਮੇਰੇ ਅੰਦਰ ਦੀ ਖੁਸ਼ਬੋਈ,
ਹੈ ਕਿੱਥੇ ਲੁੱਕੀ ਹੋਈ,
ਮੈਨੂੰ ਸੁੱਧ ਨਹੀਂ ਹੈ ਕੋਈ,
ਕਿੱਥੇ ਹੈ ਰੱਖਣਾ!
ਮੇਰੀ ਆਰਸੀ ਦੇ ਸ਼ੀਸ਼ੇ ਤਾਈਂ
ਸਾਫ਼ ਰੱਖਣਾ!

ਤੇਰੇ ਰੂਪ ਦਾ ਨਜ਼ਾਰਾ,
ਜਦੋਂ ਪੈਂਦਾ ਲਿਸ਼ਕਾਰਾ,
ਨੂਰੋ ਨੂਰ ਤੂਰ ਸਾਰਾ,
ਮਿੱਠਾ ਸ਼ਹਿਦ ਚੱਖਣਾ!
ਮੇਰੀ ਆਰਸੀ ਦੇ ਸ਼ੀਸ਼ੇ ਤਾਈਂ
ਸਾਫ਼ ਰੱਖਣਾ!

ਸੁਹਣਾ ਜੱਗ ਵਾਲਾ ਮੇਲਾ
ਰੂਪ ਰੰਗ 'ਚ ਨਵੇਲਾ
ਉਪਬਨ ਅਲਬੇਲਾ
ਕਰੇ ਪਰ-ਦੱਖਣਾ

ਮੇਰੀ ਆਰਸੀ ਦੇ ਸ਼ੀਸ਼ੇ ਤਾਈਂ
ਸਾਫ਼ ਰੱਖਣਾ!

ਇਹ ਪ੍ਰੀਤ ਵਾਲੀ ਥਾਂ,
ਜੀਹਦੀ ਠੰਡੀ ਮਿੱਠੀ ਛਾਂ,
ਜੀਹਦਾ ਵੱਡਾ ਉੱਚਾ ਨਾਂ,
ਏਸੇ ਵਿਚੋਂ ਤੱਕਣਾ!

ਮੇਰੀ ਆਰਸੀ ਦੇ ਸ਼ੀਸ਼ੇ ਤਾਈਂ
ਸਾਫ਼ ਰੱਖਣਾ!

ਇਹ ਸ਼ੀਸ਼ਾ ਬੜਾ ਪਿਆਰਾ,
ਕਿਤੋਂ ਮਿਲੇ ਨਾ ਉਧਾਰਾ,
ਹੋ ਜਾਏ ਨਾ ਨਿਕਾਰਾ,
ਮੇਰੇ ਖੂਹ ਦਾ ਢੱਕਣਾ।

ਮੇਰੀ ਆਰਸੀ ਦੇ ਸ਼ੀਸ਼ੇ ਤਾਈਂ
ਸਾਫ਼ ਰੱਖਣਾ!
ਕਿਤੇ ਦਿਸ ਹੀ ਨਾ ਪਵੇ ਹੇਠੋਂ
ਖੋਲ ਸੱਖਣਾ।



## ਨੀ ਤੇਰੇ ਦੁਆਰੇ 'ਤੇ

ਨੀ ਤੇਰੇ ਦੁਆਰੇ 'ਤੇ,
ਕਿਸ ਜੋਗੀ ਬੀਨ ਵਜਾਈ!

ਕੰਨੀਂ ਦਰਸ਼ਨੀ ਮੁੰਦਰਾਂ ਪਾਈਆਂ
ਗਲ ਵਿੱਚ ਸੇਹਲੀਆਂ ਲਟਕਾਈਆਂ
ਕੁੜੀਆਂ ਉੱਠ ਵੇਖਣ ਨੂੰ ਧਾਈਆਂ
ਨੀ ਚੜ੍ਹਕੇ ਚੁਬਾਰੇ 'ਤੇ ਹੁਣ ਕਿਉਂ ਦੇਵੇਂ ਦੁਹਾਈ?

ਨੀ ਤੇਰੇ ਦੁਆਰੇ 'ਤੇ,
ਕਿਸ ਜੋਗੀ ਬੀਨ ਵਜਾਈ!

ਅੱਖੀਂ ਖ਼ੂਨੀ ਕਜਲਾ ਪਾਇਆ,
ਬੁੱਲ੍ਹੀਂ ਲਾਲ ਦੰਦਾਸਾ ਲਾਇਆ,
ਸੁਤਿਆਂ ਨਾਗਾਂ ਤਾਈਂ ਜਗਾਇਆ,
ਨੀ ਦਿਲ ਦੇ ਹਜ਼ਾਰੇ 'ਤੇ ਧੂਣੀ ਕਿਨ੍ਹੇਂ ਧੁਖਾਈ?

ਨੀ ਤੇਰੇ ਦੁਆਰੇ 'ਤੇ,
ਕਿਸ ਜੋਗੀ ਬੀਨ ਵਜਾਈ!

ਨਣਦ ਨੈਣਾਂ ਨਾਲ ਕਰੇ ਲੜਾਈਆਂ,
ਘੁੰਡ ਵਿੱਚ ਲੁਕ ਗਈਆਂ ਭਰਜਾਈਆਂ,
ਠੂਠਾ ਭੰਨ ਮੁਰਾਦਾਂ ਪਾਈਆਂ,
ਨੀ ਤੇਰੇ ਇਸ਼ਾਰੇ 'ਤੇ ਕਿਸੇ ਜੋਗੀ ਹੋਸ਼ ਗਵਾਈ,

ਨੀ ਤੇਰੇ ਦੁਆਰੇ 'ਤੇ,
ਕਿਸ ਜੋਗੀ ਬੀਨ ਵਜਾਈ!

ਤੈਨੂੰ ਨਾਗ ਕਟੀਲਾ ਲੜਨਾ,
ਖ੍ਵੇਸ਼ ਕਬੀਲਾ ਅੱਗ ਵਿੱਚ ਸੜਨਾ,
ਪੈਣਾ ਜ਼ਹਿਰ ਪਿਆਲਾ ਫੜਨਾ,
ਨੀ ਪੀਂਘ ਹੁਲਾਰੇ 'ਤੇ ਅੱਜ ਇਸ਼ਕ ਨੇ ਮੰਜ਼ਿਲ ਪਾਈ।

ਨੀ ਤੇਰੇ ਦੁਆਰੇ 'ਤੇ,
ਕਿਸ ਜੋਗੀ ਬੀਨ ਵਜਾਈ!



## ਅੱਜ ਵੱਸੇ ਘਟਾ ਘਨਖੋਰ ਓਏ!

ਅੱਜ ਵੱਸੇ ਘਟਾ ਘਨਖੋਰ ਓਏ!
ਮੇਰੇ ਮਨ ਵਿੱਚ ਉਠਦਾ ਸ਼ੋਰ ਓਏ!

ਅੱਜ ਕਿਥੋਂ ਨੇ ਰਹਿਮਤਾਂ ਵਰ੍ਹੀਆਂ,
ਸੁੱਕੀਆਂ ਨਦੀਆਂ ਮੁੜਕੇ ਭਰੀਆਂ,
ਤਿੱਖੀ ਉਨ੍ਹਾਂ ਦੀ ਤੋਰ ਓਏ!
ਅੱਜ ਵੱਸੇ ਘਟਾ ਘਨਖੋਰ ਓਏ!

ਕਿਉਂ ਦਿਲ ਦਾ ਅੱਜ ਚੈਨ ਗਵਾਚਾ,
ਆਪਣਾ ਮੂੰਹ ਨਾ ਜਾਏ ਪਛਾਤਾ,
ਕਿਉਂ ਸੌਂ ਗਿਆ ਨੱਚਦਾ ਮੋਰ ਓਏ!
ਅੱਜ ਵੱਸੇ ਘਟਾ ਘਨਖੋਰ ਓਏ!

ਦਮਕ ਦਾਮਨੀ ਪਈ ਡਰਾਵੇ,
ਕਿਉਂ ਅੱਜ ਆਪਣਾ ਆਪ ਨਾ ਭਾਵੇ,
ਕੁੱਪੀ 'ਚ ਖੜਕਣ ਰੋੜ ਓਏ!
ਅੱਜ ਵੱਸੇ ਘਟਾ ਘਨਖੋਰ ਓਏ!

ਸੌਣ ਮਹੀਨਾ ਮੇਘਲਾ ਪਿਆਰਾ,
ਛਮ ਛਮ ਵੱਸ ਕੇ ਕਰੇ ਇਸ਼ਾਰਾ,
ਕੀ ਹੋਣ ਵਾਲਾ ਹੈ ਹੋਰ ਓਏ?
ਅੱਜ ਵੱਸੇ ਘਟਾ ਘਨਖੋਰ ਓਏ!

ਫੁੱਲ ਗਏ ਆਂਝਣ ਦੇ ਧੋਤੇ,
ਮਨ-ਉਪਬਨ-ਬ੍ਰਿਛ ਸਹਿਮ ਖਲੋਤੇ,
ਇਹਦੀ ਕੌਣ ਹਲਾਵੇ ਡੋਰ ਓਏ?

ਅੱਜ ਵੱਸੇ ਘਟਾ ਘਨਖੋਰ ਓਏ!

ਗਗਨਾਂ ਤੋਂ ਨੱਸ ਗਈ ਉਦਾਸੀ,
ਤੜਪੇ ਮੀਨ ਘੜੇ ਵਿੱਚ ਫਾਥੀ,
ਹੈ ਪਾਣੀ ਜਾਂ ਚਿੱਤ ਚੋਰ ਓਏ!

ਅੱਜ ਵੱਸੇ ਘਟਾ ਘਨਖੋਰ ਓਏ!
ਮੇਰੇ ਮਨ ਵਿੱਚ ਉਠਦਾ ਸ਼ੋਰ ਓਏ!



## ਸਹੇ ਨਾ ਜਾਂਦੇ ਮੈਥੋਂ ਅੜੀਓ, ਇੰਦਰ-ਧਨੁਸ਼ ਦੇ ਬਾਣ !

ਸਹੇ ਨਾ ਜਾਂਦੇ ਮੈਥੋਂ ਅੜੀਓ,
ਇੰਦਰ-ਧਨੁਸ਼ ਦੇ ਬਾਣ!
ਸੂਰਜ ਕਿਰਨਾਂ ਝਿਲ ਮਿਲ ਕਰਕੇ
ਰੰਗ ਦਿੱਤਾ ਅਸਮਾਨ।

ਇਸ ਵਿੱਚ ਸ਼ਕਤੀ ਇਸ ਵਿੱਚ ਭਗਤੀ,
ਇਸ ਵਿੱਚ ਚਿੰਤਨ ਗਿਆਨ।
"ਮਨ ਤੂੰ ਜੋਤ ਸਰੂਪ ਹੈਂ,
ਆਪਣਾ ਮੂਲ ਪਛਾਣ।"
ਬਿੰਦੂ ਅਤੇ ਅਨੰਤ ਦਾ ਰਿਸ਼ਤਾ
ਜੀਵਨ-ਰਹਸ ਮਹਾਨ।

.....

ਦਿਲ ਸਾਗਰ ਵਿੱਚ ਚਮਕਾਂ ਕੂੰਦਨ
ਰੋਮ ਰੋਮ ਲਹਿਰਾਣ।
ਆਤਮ ਨਸ਼ੇ 'ਚ ਮੈਂ ਹਾਂ ਬਉਰੀ
"ਬੈਰੀ ਮੀਤ ਸਮਾਨ।"
ਚੋਲੀ ਰੰਗ ਗ਼ਮਾਂ ਨੇ ਗੂੜ੍ਹੀ,
ਕੀਤੀ ਲਹੂ ਲੁਹਾਨ।
ਕਟਕਾਂ ਕਸਕਾਂ ਸੁਧ ਗਵਾਈ,
ਬਿਰਹੋਂ ਚੜ੍ਹਾਇਆ ਸਾਣ।
ਪਾਹਾਰੇ ਦੀ ਅੱਗ ਤਪਾਵੇ,
ਕੰਚਨ ਖੋਟ ਬਚਾਨ।
ਕੰਡਿਆਲੇ ਰਾਹਾਂ ਤੇ ਤੁਰਕੇ,
ਵੰਡਣੀ ਫੁੱਲ ਮੁਸਕਾਨ।

ਕੌਣ ਅੱਜ ਚਾਨਣ ਨੂੰ ਪੂਜੇ!
"ਕੂੜ ਫਿਰੇ ਪ੍ਰਧਾਨ!"
ਅੰਧਕਾਰ ਵਿੱਚ ਜੋਤੀ ਲੱਭਾਂ
ਕਿਵੇਂ ਬਚਾਵਾਂ ਪ੍ਰਾਣ।
ਬਾਣਾਂ ਦੀਆਂ ਅਣੀਆਂ 'ਚ ਨੁਕਤਾ
ਪਸਰਿਆ ਅਲਫ ਸਮਾਨ।
ਕਿਹੜਾ ਇਕ ਅਲਫ ਦੇ ਪਿਛੇ
ਕੁਹ ਮਰਵਾਵੇ ਜਾਨ।
ਰੋਮ ਰੋਮ ਚੰਗਿਆੜੀ ਮਘਣੀ
ਬਾਹਾਂ ਵਿੱਚ ਤੂਫ਼ਾਨ।
ਇਕ ਇਕ ਤੀਰ ਜਦ ਲਗੇ ਨਿਸ਼ਾਨੇ
ਕਰਮ ਯੋਗ ਵਰਦਾਨ।
ਅੰਧਕਾਰ ਦੀ ਵਾਢੀ ਕਰਦੀ,
ਦੁਸ਼ਟ ਦਮਨ ਸੰਤਾਨ।
ਜੈ ਤੇਗ ਦੀ ਜੈ ਸ਼ਕਤੀ ਦੀ,
ਜੈ ਮਾਨਵ ਕਲਿਆਣ।
ਸਿੰਘ ਬੁਕੇ ਮਿਰਗਾਵਲਿ ਨੱਠੇ
ਜੀਵਨ ਪੰਧ ਰੁਸ਼ਨਾਣ।
ਤੱਪ ਕਮਾ ਕੇ
ਹੱਠ ਹੰਢਾਕੇ, ਜੀਵਨ ਸਿਖਰਾਂ ਪਾਣ।
ਕੌਣ ਹਠੀਲਾ? ਕੌਣ ਕਟੀਲਾ?
ਚੁੰਮੇ ਦਾਰ ਸੁਲਤਾਨ।
ਸ਼ਾਹੀਆਂ ਨੂੰ ਪੈਰਾਂ ਵਿੱਚ ਰੋਲੇ
ਤਾਰਿਆਂ ਦਾ ਛਣਕਾਣ।

ਸਹੇ ਨਾ ਜਾਂਦੇ ਮੈਥੋਂ ਅੜੀਓ,
ਇੰਦਰ-ਧਨੁਸ਼ ਦੇ ਬਾਣ!
ਸੂਰਜ ਕਿਰਨਾਂ ਝਿਲ ਮਿਲ ਕਰਕੇ
ਰੰਗ ਦਿੱਤਾ ਅਸਮਾਨ।



# ਬਾਰਾਂ ਮਾਹ

ਚੇਤ ਰੰਗੀਲਾ ਚੜ੍ਹ ਪਿਆ,
ਮੌਲੀ ਰੁੱਤ ਬਸੰਤ।
ਭੌਰ ਭਵੰਤੇ ਡੰਗਦੇ,
ਮੈਂ ਘਰ ਨਾਹੀ ਕੰਤ॥

ਵਿਸਾਖ ਰਸੀਲਾ ਚੜ ਪਿਆ,
ਵਾਢੀ ਪਾਈ ਕਿਸਾਨ।
ਜਿੰਦ ਦੀ ਵਾਢੀ ਕਰ ਰਿਹਾ,
ਬਿਰਹਾ ਜਾਣੀ ਜਾਣ॥

ਜੇਠ ਤਪੀਲਾ ਚੜ੍ਹ ਪਿਆ,
ਵਗਦੀ ਤੱਤੀ ਲੋ।
ਕੰਨ ਖੜੇ ਨਿੱਤ ਰੱਖਦੀ,
ਕਿਤੋਂ ਪਵੇ ਕਨਸੋ!

ਹਾੜ ਹਠੀਲਾ ਚੜ੍ਹ ਪਿਆ,
ਤਪਦਾ ਗਗਨ ਤੰਦੂਰ।
ਧਾਨਾਂ ਵਾਂਗਰ ਭੁੱਜਦੀ,
ਬਿਰਹਨ ਘਰ ਨਹੀਂ ਨੂਰ।

ਸੌਣ ਸਜੀਲਾ ਚੜ੍ਹ ਪਿਆ
ਝੜੀਆਂ ਲੱਗੀਆਂ ਆਣ।
ਜਿੰਦ ਭਿਜਦੀ ਤੇ ਤੱਪਦੀ,
ਕਿੱਤ ਸਿਧਾਏ ਪ੍ਰਾਣ!!

ਚੜ੍ਹਿਆ ਭਾਦੋਂ ਭਰਮ ਗਈ,
ਭਰ ਜੋਬਨ ਮਖ਼ਮੂਰ।

ਵਾਂਗ ਚੁਮਾਸੇ ਤੱਪਦੀ,
ਸੰਸਿਆਂ ਦੇ ਵਿੱਚ ਚੂਰ।

ਅੱਸੂ ਪਿਆਰਾ ਚੜ੍ਹ ਪਿਆ,
ਚੜ੍ਹਿਆ ਨਾਲ ਅਗੱਥ।
ਕਿੱਸੇ ਦਰਦ ਫ਼ਿਰਾਕ ਦੇ,
ਕਿਹੜਾ ਸਕਦਾ ਕੱਥ॥

ਕੱਤਕ ਨਿਆਰਾ ਚੜ੍ਹ ਪਿਆ,
ਘਰ ਵਿੱਚ ਨਾਹੀਂ ਲੋ।
ਦਿਲ ਵਿੱਚ 'ਨ੍ਹੇਰਾ ਪਸਰਿਆ,
ਉੱਡ ਰਹੀ ਖੁਸ਼ਬੋ।

ਚੜ੍ਹਿਆ ਮੱਘਰ ਵਿਛ ਗਿਆ,
ਜਿੰਦ ਦਾ ਨਿੱਘਾ ਲੇਫ਼।
ਪੈ ਗਿਆ ਬਿਰਹੋਂ ਹੰਢਾਵਣਾ,
ਸੜ ਗਏ ਤੱਤੇ ਲੇਖ॥

ਪੋਹ ਕਕਰੀਲਾ ਚੜ੍ਹ ਪਿਆ,
ਅੰਬਰੋਂ ਝੜੇ ਤੁਖਾਰ।
ਦਿਲ ਦੀ ਥਾਲੀ ਜੰਮ ਗਿਆ,
ਨਿੱਘਾ ਪਾਣੀ ਪਿਆਰ॥

ਮਾਘ ਪੁਨੀਤਾ ਚੜ੍ਹ ਪਿਆ,
ਸਈਆਂ ਚਲੀਆਂ 'ਨ੍ਹੌਣ।
ਜਿੰਦੂ ਨੂੰ ਸਮਝਾਂਵਦੀ,
ਦਿਲ ਦਾ ਮਹਿਰਮ ਕੌਣ॥

ਫੱਗਣ ਖੇਡੀ ਫਾਗ ਮੈਂ,
ਜਾਗ ਪਏ ਨੇ ਭਾਗ।
ਪ੍ਰੀਤ ਸੁਹਾਗਣ ਹੋ ਗਈ,
ਮੁੜ ਘਰ ਆਇਆ ਸੁਹਾਗ॥



# ਇਕ ਤੁਕੇ

1. ਤਾਰ ਇਕ ਤਾਰੇ ਦੀ,
ਸੱਤਾਂ ਸੁਰਾਂ ਵਿੱਚ ਬੋਲੇ!

2. ਫੁੱਲ ਤੇ ਕੰਡੇ ਦਾ,
ਰਿਸ਼ਤਾ ਹੈ ਅਣਟੁੱਟ!

3. ਰੂਪ ਜਵਾਨੀ ਨੂੰ,
ਢੱਕ ਕੇ ਰੱਖ ਮੁਟਿਆਰੇ।

4. ਤੇਰੀਆਂ ਯਾਦਾਂ ਦੇ,
ਬਣ ਗਏ ਗੀਤ ਛੁਹਾਰੇ।

5. ਅੱਥਰੂ ਨੈਣਾਂ ਦੇ,
ਬਣੇ ਅਰਸ਼ ਦੇ ਤਾਰੇ।

6. ਸਾਂਝਾਂ ਦਰਦ ਦੀਆਂ,
ਸੁਖ ਫਲਦਾ ਪਰਛਾਵਾਂ।

7. ਕਾਲੇ ਨਾਗਾਂ ਨੇ,
ਡੰਗੀ ਧਰਤ-ਕਵਾਰੀ।

8. ਉੱਚੇ ਪਰਬਤ ਦਾ,
ਸਿਰ ਬਰਫਾਂ ਨੇ ਢਕਿਆ।

9. ਰਾਤ ਦੀ ਗੋਦੀ 'ਚੋਂ,
ਘੁੰਡ ਚੁੱਕ ਸਰਘੀ ਝਾਕੇ।

10. ਸਿਖਰ ਦੁਪਹਿਰਾਂ ਨੂੰ,
ਸੂਰਜ ਵੀ ਚੁੰਧਿਆਇਆ।

11. ਸੁਞਾਂ ਛਾਈਆਂ ਨੇ,
ਕਿਧਰੋਂ ਵਾਜ ਨਾ ਆਵੇ।

12. ਇਨ੍ਹਾਂ ਗ਼ਰਜ਼ਾਂ ਨੇ,
ਮਾਨਵ ਦੈਂਤ ਬਣਾਇਆ!

13. ਕੂੜ ਅਮਾਵਸ ਵਿੱਚ,
ਚੰਦ ਬੱਦਲਾਂ ਨੇ ਢਕਿਆ।

14. ਦਿਲ ਵਿੱਚ ਰੱਬ ਵੱਸਦਾ,
ਅੱਖ ਵਿੱਚ ਲਿਸ਼ਕਣ ਤਾਰੇ।

15. ਅੱਤਾਂ ਵਾਲੀ ਹੱਦ ਮੁੱਕ ਗਈ,
ਛਲ੍ਹਕੇ ਸਬਰ ਦੇ ਕਾਸੇ।

16. ਏਸ ਫਕੀਰੀ 'ਚੋਂ,
ਰਮਜ਼ ਇਸ਼ਕ ਨੇ ਪਾਈ।

17. ਸੱਚ ਦਾ ਇਕ ਪੈਸਾ,
ਖਰਬ ਡਾਲਰੋਂ ਮਹਿੰਗਾ।

18. ਉਦੋਂ ਸੀ ਪਹਾੜ ਹਿੱਲ ਗਏ,
ਜਦੋਂ ਖੜ ਗਏ ਪੈਰ ਜਮਾ ਕੇ।

19. ਧੋਂਦਾ ਪਾਪਾਂ ਨੂੰ,
ਇਹ ਗੰਗਾ ਦਾ ਪਾਣੀ।

20. ਗਾਂਧੀ-ਭਗਤਾਂ ਨੇ,
ਸੱਚ ਨੂੰ ਜੰਦਰੇ ਮਾਰੇ।

21. *ਨਗਰੀ ਅਮਨਾਂ ਦੀ,
ਕਿਉਂ ਜ਼ਲਜ਼ਲਾ ਆਇਆ?

22. ਜੁਗ ਪ੍ਰਮਾਣੂ ਨੇ,
ਮਾਨਵ ਅਣੂ ਬਣਾਇਆ।

---

* ਤਾਸ਼ਕੰਦ ਨਗਰ ਜਿੱਥੇ ਭਾਰਤ ਦੇ ਪ੍ਰਿਯ ਪ੍ਰਧਾਨ ਮੰਤਰੀ ਲਾਲ ਬਹਾਦੁਰ ਸ਼ਾਸਤਰੀ ਦੀ ਇਤਿਹਾਸਕ ਅਮਨ ਸੰਧੀ ਕਰਨ ਪਿੱਛੋਂ 10-1-66 ਨੂੰ ਮ੍ਰਿਤਯੂ ਹੋਈ ਅਤੇ ਉਸੇ ਸਾਲ ਭੂਕੰਪਾਂ ਦੇ ਕਈ ਝਟਕੇ ਆਏ।

23. ਜਿਹੜੇ ਸ਼ਹੀਦ ਹੋਏ,
ਧੰਨ ਉਨ੍ਹਾਂ ਦੀਆਂ ਮਾਈਆਂ।

24. ਤਾਰਿਆਂ ਨੂੰ ਅੱਗ ਲੱਗ ਗਈ,
ਅੰਬਰ ਝੁਲਸਿਆ ਸਾਰਾ।

25. ਵਿਸ਼ਵਾਂ ਨੂੰ ਮਾਪ ਲਊ,
ਢਾਈ ਕਦਮਾਂ ਵਿੱਚ ਬੌਣਾ।

26. ਸਾਗਰ ਮੁੱਕ ਜਾਣੇ,
ਜਦੋਂ ਰਿੜਕਣਾ ਰਾਕਸ਼ਾਂ ਪਾਇਆ।

27. ਸ਼ਿਵ ਦੇ ਭਗਤਾਂ ਨੇ,
ਜ਼ਹਿਰ ਪਿਆਲੇ ਪੀਣੇ।

28. ਬੱਦਲ ਉੱਡ ਜਾਣੇ,
ਜਦ ਚੰਦ ਨੇ ਧਰਤ ਵੱਲ ਤੱਕਿਆ।

29. ਸੁੱਚੀਆਂ ਪ੍ਰੀਤਾਂ ਦੀ,
ਰਹੂਗੀ ਅਮਰ ਕਹਾਣੀ।

30. ਦਾਈਏ ਬਾਜ਼ਾਂ ਦੇ,
ਖਾਂ ਚਿੜੀਆਂ ਦਾ ਚੋਗਾ।

31. ਦਾਈਏ ਸ਼ੇਰਾਂ ਦੇ,
ਪਾ ਗਿੱਦੜਾਂ ਦੇ ਬਾਣੇ।

32. ਵਾਰ ਦੋਧਾਰੀ ਦੇ,
ਕਿਵੇਂ ਝਲਣ ਜਰਵਾਣੇ!

33. ਪਟਨੇ ਨਗਰੀ ਨੂੰ,
ਭਾਨਾਂ ਨੇ ਰੁਸ਼ਨਾਇਆ।

34. ਅਬਚਲ ਜੋਤੀ ਨੂੰ,
ਕਿਹੜਾ ਥਾਲ ਲੁਕਾਊ।

35. ਮਹਾਂ ਪਰਕਾਸ਼ਾਂ ਨੇ,
ਕੀਤੇ ਦੂਰ ਹਨੇਰੇ।

36. ਕਾਲੇ ਸਪੋਲੀਏ ਨੇ,
ਆਪਣੇ ਜ਼ਹਿਰ ਵਿੱਚ ਮਰਨਾ।

37. ਸ਼ਕਤੀ ਮਾਨਵ ਦੀ,
ਲੱਖ ਦਾਨਵ ਤੋਂ ਭਾਰੀ।

38. ਬੱਜਰ ਪਾਪਾਂ ਨੂੰ,
ਕਿਹੜਾ ਪੁੰਨ ਸੰਘਾਰੂ।

39. ਉੱਚੇ ਗਗਨਾਂ 'ਤੇ,
ਲਿਸ਼ਕੀਆਂ ਸੋਨ-ਸਵੇਰਾਂ।

40. ਅਮਲਾਂ ਪ੍ਰੇਮ ਦਿਆਂ,
ਵਿਸ਼ਵ-ਸੱਭਿਅਤਾ ਸਾਜੀ।

41. ਸੁੱਚੀ ਕਥਨੀ ਤੋਂ,
ਸੱਚੀ ਕਰਨੀ ਪਹਿਲਾਂ।

42. ਇਨ੍ਹਾਂ ਗਗਨਾਂ 'ਤੇ,
ਪ੍ਰੀਤਾਂ ਪੀਂਘਾਂ ਪਾਈਆਂ।

43. ਝਰਨੇ ਪ੍ਰੀਤਾਂ ਦੇ,
ਮਧੁਰ ਰਾਗਨੀ ਗਾਉਂਦੇ।



# ਸਤਵਾਰਾ

ਦਰਦ ਫ਼ੱਰਾਕ 'ਚ ਰੰਗ ਕੇ,
ਲਿਖ ਸਤਵਾਰ ਕਸੇਲ।
ਬਿਰਹਾਂ ਦਾ ਸੁਲਤਾਨ ਰੱਬ,
ਕਰਸੀ ਤੇਰਾ ਮੇਲ।

ਮੈਂ ਦਿਵਸ ਲੰਘਾਇਆ ਰੋਏ,
ਰਾਤ ਹੁਣ ਕਿਵੇਂ ਵਿਹਾਵੇ ਨੀ।
ਘਰ ਨਹੀਂ ਆਇਆ ਮੀਤ,
ਕਿਵੇਂ ਜਿੰਦ ਚੈਨ ਪਾਵੇ ਨੀ?

ਚੜ੍ਹਿਆ ਸੋਮਵਾਰ ਨਿਰਾਲਾ,
ਮੇਰੇ ਘਰ ਵਿੱਚ ਨਹੀਂ ਉਜਾਲਾ,
ਇਹ ਤਾਂ ਦਿਨ ਸੀ ਕਰਮਾਂ ਵਾਲਾ,
ਜਿੰਦ ਪਈ ਗੋਤੇ ਖਾਵੇ ਨੀ।

ਘਰ ਨਹੀਂ ਆਇਆ ਮੀਤ......।

ਚੜ੍ਹਿਆ ਮੰਗਲਵਾਰ ਨਿਆਰਾ,
ਜਿਸ ਦਿਨ ਜੰਮਿਆ ਮੀਤ ਪਿਆਰਾ,
ਨਾ ਕੋਈ ਚਿੱਠੀ ਨਾ ਕੋਈ ਤਾਰਾ,
ਬਿਰਹਾ ਭਰਦਾ ਹਾਵੇ ਨੀ।

ਘਰ ਨਹੀਂ ਆਇਆ ਮੀਤ......।

ਚੜ੍ਹਿਆ ਬੁੱਧਵਾਰ ਰੰਗੀਲਾ,
ਸਈਓ ਨੀ ਕਰ ਲੌ ਕੋਈ ਹੀਲਾ,

ਮੈਨੂੰ ਲੜ ਗਿਆ ਨਾਗ ਕਟੀਲਾ,
ਬੇੜੀ ਰੁੜ੍ਹਦੀ ਜਾਵੇ ਨੀ।

ਘਰ ਨਹੀਂ ਆਇਆ ਮੀਤ......।

ਚੜ੍ਹਿਆ ਵੀਰਵਾਰ ਮਤਵਾਲਾ,
ਖੁਭਿਆ ਤੀਰ ਹੈ ਅਣੀਆਂ ਵਾਲਾ,
ਪੀਤਾ ਲਹੂ ਜਿਸ ਭਰਕੇ ਪਿਆਲਾ,
ਖੇਡ ਹੁਣ ਮੁਕਦੀ ਜਾਵੇ ਨੀ।

ਘਰ ਨਹੀਂ ਆਇਆ ਮੀਤ......।

ਚੜ੍ਹਿਆ ਸ਼ੁਕਰਵਾਰ ਸੁਹਾਣਾ,
ਚੁਣ ਚੁਣ ਮੋਤੀ ਹਾਰ ਬਣਾਉਣਾ,
ਰਾਤੀਂ ਗਲ ਉਸੇ ਦੇ ਪਾਉਣਾ,
ਜਿਸਦੀ ਯਾਦ ਸਤਾਵੇ ਨੀ।

ਘਰ ਨਹੀਂ ਆਇਆ ਮੀਤ......।

ਚੜ੍ਹਿਆ ਸ਼ੁਭ ਛਨਿਛਰਵਾਰ,
ਸੜ ਜਾਇ ਮੇਰਾ ਹਾਰ ਸ਼ਿੰਗਾਰ,
ਚੂੜ੍ਹਾ ਪੀੜ੍ਹਾ, ਪਲੰਘ ਨਵਾਰ,
ਸਭੋ ਵੱਢ ਵੱਢ ਖਾਵੇ ਨੀ।

ਘਰ ਨਹੀਂ ਆਇਆ ਮੀਤ......।

ਚੜ੍ਹਿਆ ਐਤਵਾਰ ਸੁਭਾਗਾ,
ਛੇਤੀ ਜਾਵੀਂ ਉਡਕੇ ਕਾਗਾ,
ਆਖੀਂ! ਪੀ ਛੇਤੀ ਘਰ ਆ
ਬਿਰਹਨ ਮਰਦੀ ਜਾਵੇ ਨੀ।

ਘਰ ਨਹੀਂ ਆਇਆ ਮੀਤ,
ਕਿਵੇਂ ਜਿੰਦ ਚੈਨ ਪਾਵੇ ਨੀ?



# ਕਾਵਾਂ ਰੌਲੀ

1. ‘ਕਸੇਲ’ ਕਾਗਾਂ ਦਾ ਰਾਜ ਹੈ,
ਕਾਗਾਂ ਦਾ ਦਰਬਾਰ।
ਕਾਵਾਂ ਰੌਲੀ ਮੱਚਦੀ,
ਸੁਣਦਾ ਕੌਣ ਪੁਕਾਰ॥

2. ‘ਕਸੇਲ’ ਅੱਜ ਦੇ ਸਾਹਿਤ ਵਿਚ,
ਪੱਖ ਪਾਲਦੇ ਮੀਤ।
ਨਿੰਦਾ ਉਸਤਤ ਤਿਆਗ ਕੇ,
ਨਿਭਣੀ ਉੱਚੀ ਰੀਤ॥

3. ‘ਕਸੇਲ’ ਅਲੋਚਨਾ ਅੱਜ ਦੀ,
ਕੁੱਤੇ ਮੱਖੀ ਜਾਣ।
ਸਾਰ ਨਾ ਜਾਣੇ ਪ੍ਰੀਤ ਦੀ,
ਬਾਲ ਕੁੜੀ ਨਾਦਾਨ॥

4. ‘ਕਸੇਲ’ ਭ੍ਰਿਸ਼ਟਾਚਾਰ ਸਮਾਜ ਦੇ,
ਖਾਧੇ ਹੱਡ ਤੇ ਮਿੱਖ।
ਰੇਤ ਕੰਧ ਢਹਿ ਜਾਵਸੀ,
ਉੱਠਸੀ ਨਵਾਂ ਮਨੁੱਖ॥



# ਵਿਸਾਖ-ਪੁੰਨਿਆ

ਬੁੱਧ ਜੀ, ਅੱਜ ਦੀ ਰਾਤ,
ਤੇਰਾ ਪ੍ਰਕਾਸ਼ ਹੋਇਆ ਹੈ।
ਬੁੱਧ ਜੀ ਅੱਜ ਦੀ ਰਾਤ,
ਚੰਨ ਚਾਨਣੀ ਵੰਡੇ।
ਬੁੱਧ ਜੀ ਅੱਜ ਦੀ ਰਾਤ,
ਸਤਿਯ ਅਹਿੰਸਾ ਜਾਗੀ।
ਬੁੱਧ ਜੀ ਇਸ ਚਾਨਣ ਨੇ
ਤ੍ਰਿਸ਼ਨਾ ਮਾਰ ਮੁਕਾਈ,
ਕਰਮ ਚੱਕਰ ਦੇ ਰਹੱਸ ਨੂੰ
ਇਸ ਖੋਲ੍ਹ ਵਿਖਾਇਆ।

........

ਬੁੱਧ ਜੀ ਚਾਨਣ ਵਿੱਚ ਬਹਿ,
ਕਿਉਂ ਹਨੇਰਾ ਲੋਚਾਂ!
ਕਿਉਂ ਨਾ ਆਉਂਦੀਆਂ ਵਸਗਤ
ਮਨ ਚੰਚਲ ਦੀਆਂ ਸੋਚਾਂ!
ਕਿਹੜੇ ਬੋਧ-ਬ੍ਰਿਛ ਦਾ ਸ਼ਰਨਾਗਤ ਹੋਵਾਂ?
ਪੁਰਸ਼ਾਰਥ ਨੂੰ ਪਾ,
ਕਿਵੇਂ ਸੁਆਰਥ ਤਿਆਗਾਂ?
ਬੁੱਧ ਜੀ ਮੋਖ ਮਾਰਗ ਹੈ ਚਾਨਣ
ਮਹਾਂ ਨਿਰਵਾਣ ਦਾ ਪਹਿਰਾ।

ਫਿਰ ਵੀ ਅੱਜ ਦੀ ਰਾਤ ਕਿਉਂ ਹੈ
ਗ੍ਰਹਿਣ ਲਗਿਆ!*

ਬੁੱਧ ਜੀ, ਅਹਿੰਸਾ ਵਾਦੀ,
ਅੱਜ ਕਿਉਂ ਸੜਨ ਲੱਗ ਪਏ,
ਪਰਮ-ਸ਼ਾਂਤੀ ਇਸ ਵਿਸ਼ਵ 'ਚੋਂ
ਖੰਭ ਲਾ ਉੱਡੀ।
ਉਜਲਾ ਹੰਸ ਮਾਨਸਰਾਂ ਦਾ,
ਨੀਝਾਂ ਵਾਲਾ,
ਗਜ ਦੇ ਵਾਂਗ ਸਿੰਧੂ ਵਿਚ
ਤੰਦੂਏ ਨੇ ਵਲਿਆ।
ਹੋਵੋ ਸਹਾਈ ਬੁੱਧ ਜੀ,
ਧਰਤੀ ਨਾਗਾਂ ਕੀਲੀ।
ਹੇ ਧਰਨੀਧਰ ਸਵਾਮੀ,
ਅਸੀਂ ਬਹੁਤ ਤਿਰਹਾਏ,
ਹੇ ਕਰੁਨਾਲਯ ਪ੍ਰਭੂ ਜੀ!
ਇਕ ਤਿਲ ਦਇਆ ਦਾ ਬੀਜੋ
ਧਰਮ ਬ੍ਰਿਛ ਘਰ ਮੌਲੇ।
ਤੇ ਫਿਰ ਸੰਗ ਜੁੜੇ ਆ
ਬੋਲੇ ਉੱਚੇ ਸ੍ਵਰ ਵਿਚ
ਸੱਚ ਦਾ ਜੈਕਾਰਾ।
ਬੁਧੰ ਸ਼ਰਨੰ ਗੱਛਾਮੀ,
ਸਤਯੰ ਸ਼ਰਨੰ ਗੱਛਾਮੀ,
ਧਾਮੰ ਸ਼ਰਨੰ ਗੱਛਾਮੀ,
ਬੁੱਧ ਜੀ ਵਿਸਾਖ ਪੁੰਨਿਆ,
ਤੇਰੇ ਨਾਮ ਦਾ ਸਦਕਾ,

---

* 4 ਮਈ, 1966 ਨੂੰ ਬੁੱਧ ਜੀ ਦੇ ਜਨਮ ਦਿਨ ਚੰਦ੍ਰ-ਗ੍ਰਹਿਣ ਲੱਗਾ ਸੀ।

ਉੱਜਲ ਬੁੱਧ ਪ੍ਰਗਟਾਵੇ।
ਇਸ ਹੈਵਾਨ ਦੇ ਮਨ ਵਿਚ,
ਬੁੱਧ ਜੀ ਇਸ ਚਾਨਣ 'ਚੋਂ
ਮਾਨਵ-ਬੁੱਧ ਪੁਨ ਜਾਗੇ,
ਬੁੱਧ ਜੀ ਅੱਜ ਦਾ ਮਾਨਵ,
ਅਹੰ ਭਾਵ ਨੂੰ ਤਿਆਗੇ।
ਪੁਰਸ਼ਾਰਥੀ, ਪ੍ਰਾਕਰਮੀ,
ਸੇਵਕ ਸਤਿਆਗ੍ਰਹੀ,
ਬੁੱਧ ਜੀ ਇਸ ਯੁੱਗ ਵਿਚ
ਪੁਨ: ਆਤਮਾ ਗਾਂਧੀ;
ਉਸਦੇ ਸ਼ਿਸ਼ ਰਾਮ ਧੁਨ ਦੀ ਦੇਣ ਦੁਹਾਈ
ਕੂੜ ਕੁਸੱਤ ਵਿੱਚ ਫਾਥੇ
ਤ੍ਰਿਸ਼ਨਾ ਦੀ ਪਾ ਫਾਹੀ।
ਪੂਰਨ ਚੰਦ ਨੂੰ ਜਿਵੇਂ
ਅੱਜ ਗ੍ਰਹਿਣ ਨੇ ਢਕਿਆ,
ਤਿਵੇਂ ਉਸਦ੍ਹੀ ਮੜ੍ਹੀ 'ਤੇ ਹੈ ਮੱਸਿਆ ਛਾਈ।

ਬੁੱਧ ਜੀ ਅੱਜ ਦੀ ਰਾਤ
ਤੇਰਾ ਪ੍ਰਕਾਸ਼ ਹੋਇਆ ਹੈ।
ਬੁੱਧ ਜੀ ਅੱਜ ਦੀ ਰਾਤ,
ਚਨ ਚਾਨਣੀ ਵੰਡੇ।



# ਜੀਵਨ ਕੇਂਦਰ

ਦੇਖ! ਪ੍ਰਕ੍ਰਿਤੀ ਕਿੰਨੇ ਖੇਲ ਰਚਾਉਂਦੀ ਹੈ!
ਮਨੁੱਖ ਦੀਆਂ ਸਹੰਸਰ ਭਟਕਣਾਂ ਤੇ ਧੜਕਣਾਂ,
ਉਸਦੀ ਗੋਦ ਵਿੱਚ ਸ਼ਰਨ ਲੈ ਕੇ, ਸ਼ਾਂਤ ਹੋ ਜਾਂਦੀਆਂ ਹਨ।
ਪਰ ਉਸਦੇ ਆਪਣੇ ਅੰਦਰ ਵੀ ਇਕ ਅਖੁੱਟ ਸੋਮਾ ਹੈ।
ਜਿਸ ਦੀਆਂ ਅਨੰਤ ਤਰੰਗਾਂ ਉਸਦੀ ਸੁਰਤ ਨੂੰ ਸਦਾ,
ਵਿਗਾਸ ਵਿੱਚ ਰਖਦੀਆਂ ਹਨ।

ਪਰ ਜਦੋਂ ਉਹ ਆਪਣੇ ਕੇਂਦਰ ਤੋਂ ਭਟਕ ਜਾਂਦਾ ਹੈ,
ਤਾਂ ਉਹ ਰੋੜੇ ਹਾਰ ਇਧਰ ਉਧਰ ਰਿੜ੍ਹਦਾ ਫਿਰਦਾ ਹੈ।
ਕਾਸ਼! ਮਨੁੱਖ ਆਪਣੇ ਆਪ ਨੂੰ ਸਮਝੇ!
ਫਿਰ ਚਿੰਤਾ ਕਿਸ ਗੱਲ ਦੀ?



# ਜੀਵਨ ਰਹੱਸ

ਕਲ੍ਹ ਸੀ ਜੀਵਨ ਚਾਨਣ ਚਾਨਣ,
ਮਾਰੂਥਲ ਵਿੱਚ ਚੰਬਾ ਖਿੜਿਆ!
ਕਲ੍ਹ ਸੀ ਜੀਵਨ ਨਿੱਘਾ ਨਿੱਘਾ,
ਯਖ ਕਮਰੇ ਵਿੱਚ ਮਘੇ ਅੰਗੀਠੀ!
ਕਲ੍ਹ ਸੀ ਜੀਵਨ ਮਿੱਠਾ ਮਿੱਠਾ,
ਜਿਵੇਂ ਦੁੱਧ ਮਾਖਿਓਂ ਦੀਆਂ ਘੁੱਟਾਂ!
ਕਲ੍ਹ ਸੀ ਜੀਵਨ ਪਿਆਰਾ ਪਿਆਰਾ,
ਨੱਭ ਵਿੱਚ ਚਮਕੇ ਜਿਵੇਂ ਸਿਤਾਰਾ!

ਅੱਜ ਹੈ ਜ਼ੀਵਨ 'ਨ੍ਹੇਰਾ 'ਨ੍ਹੇਰਾ,
ਜਿਵੇਂ ਕਾਲ ਕੋਠੜੀ ਬੰਧਨ!
ਅੱਜ ਹੈ ਜੀਵਨ ਠੰਡਾ ਠੰਡਾ,
ਜਿਵੇਂ ਮੂਰਛਾ ਰਾਤ ਤਰੇਲੀ!
ਅੱਜ ਹੈ ਜੀਵਨ ਫਿੱਕਾ ਫਿੱਕਾ,
ਸਿੰਮਲ ਦੇ ਫਲ ਵਾਂਗ ਬਕ ਬਕਾ।
ਅੱਜ ਹੈ ਜੀਵਨ ਬੇਸਹਾਰਾ।
ਜਿੱਦਾਂ ਹੋਵੇ ਕੀਟ ਨਿਕਾਰਾ।

ਕਲ੍ਹ ਨੂੰ ਜੀਵਨ ਕੇਹਾ ਹੋਸੀ,
ਨਿਰਭਉ ਤੇ ਨਿਰਵੈਰ।
ਬੇਗ਼ਮ ਪੂਰਾ ਅਚੁਤ ਅਬਿਨਾਸੀ,
ਸੂਖਮ ਸੂਖਮ ਕੋਮਲ ਕੋਮਲ।

ਗਗਨਾਂ ਵਿੱਚ ਅਵਾਰਾ ਬੱਦਲ,
ਪੰਛੀ ਹਾਰ ਉਡਾਰੀ ਮਾਰੇ।
ਹਲਕਾ ਹਲਕਾ ਤੱਤ ਰਹਿਤ ਹੋ,
ਸ੍ਰਿਸ਼ਟੀ ਦੀ ਗਮਤਾ ਨੂੰ ਚੀਰੇ,
ਜਾ ਅਪੜੇ ਅਗੰਮ ਅਨੰਤੀ।
ਕਿਸ ਕੰਮ ਪਰ ਇਹ ਮਹਾਂ-ਨਿਰਵਾਣ,
ਜੇਕਰ ਸੰਗ ਨਾ ਹੋਵਣ ਪ੍ਰਾਣ!



# ਕਲ੍ਹ ਨੂੰ ਤੇਰਾ ਜਨਮ ਦਿਵਸ ਹੈ!

ਕਲ੍ਹ ਨੂੰ ਤੇਰਾ ਜਨਮ ਦਿਵਸ ਹੈ,
ਖ਼ਵਰੇ ਕਿਸ ਕਿਸ ਆਉਣਾ,
ਕਿਵੇਂ ਮਨਾਉਣਾ!

ਕਲ੍ਹ ਨੂੰ ਤੇਰੇ ਜਨਮ ਹੋਏ ਨੂੰ,
ਬੀਤਣੇ 'ਠੱਤੀ ਸਾਲ।
ਉੱਨੀ ਵਿੱਚ ਬਾਲਪਣ ਬੀਤੇ,
ਉੱਨੀ ਵਿੱਚ ਅਨੁਰਾਗ।
ਉੱਨੀ ਦਾ ਹੀ ਹੋ ਚਲਿਆ ਏ,
ਤੇਰੇ ਘਰ ਦਾ ਚਿਰਾਗ਼।

ਕਲ੍ਹ ਨੂੰ ਤੇਰਾ ਜਨਮ ਦਿਵਸ ਹੈ,
ਜਿਹੜਾ ਕਦੇ ਨਾ ਮਨਾਇਆ।
ਅੱਧੀ ਉਮਰ ਵਿਹਾ ਗਈ ਤਾਂ,
ਹੁਣ ਕਿਉਂ ਚੇਤਾ ਆਇਆ!
ਖ਼ਵਰੇ ਕਿਸ ਕਿਸ ਯਾਦ,
ਕਿਸ ਹਸਰਤ ਨੇ,
ਤੇਰੇ ਮਨ ਵਿੱਚ ਇਸ ਦਿਵਸ ਨੂੰ ਮਨਾ ਲੈਣ ਦਾ
ਹੈ ਕਿਉਂ ਝੱਲ ਕੁਦਾਇਆ!

ਸ਼ਾਇਦ ਕਿ ਤੂੰ ਹੈ ਲੋ ਖੋਈ!
ਪਰ ਕੀ ਜਾਣੇ ਲੋਈ?
ਕਿ ਅੱਜ ਜਿੰਦ ਕਰ ਰਹੀ ਹੈ,
ਅਰਧ-ਅਵਿਕਾਸ਼।

ਜਾਂ ਤੂੰ ਲੰਘਣਾ ਪਾਰ ਉਹ ਦਰਿਆ,
ਜਿਸਦੇ ਇਸ ਪਾਰ ਸੀ ਚਾਨਣ,
ਤੇ ਉਸ ਪਾਰ ਅੰਧੇਰਾ;
ਜਾਣੇ ਕਿਹੜਾ!

ਕਲ੍ਹ ਨੂੰ ਤੇਰਾ ਜਨਮ ਦਿਵਸ ਹੈ,
ਖ਼ਵਰੇ ਕਿਸ ਕਿਸ ਆਉਣਾ,
ਕਿੰਞ ਮਨਾਉਣਾ!

ਤੇਰੇ ਜਨਮ ਦਿਵਸ ਦੇ ਨਾਲ ਹੀ,
ਮਰਨ ਦਿਵਸ ਇਕ ਆਉਂਦਾ;
ਤੇਰੇ ਪਿਤਾ ਦਾ!
ਜਿਸ ਕੁੱਲ ਵਰ੍ਹੇ ਅਠਾਈ,
ਹੈਸੀ ਉਮਰ ਹੰਢਾਈ
ਉਹ ਵੀ ਤੇਰੇ ਲੇਖੇ ਲਾਈ।
ਇਸ ਗੱਲ ਨੂੰ ਵੀ ਹੋ ਚਲੇ ਨੇ,
ਉਹੀ ਅਠੱਤੀ ਸਾਲ।
ਉਸਦਾ ਮਰਨ ਕਾਲ ਹੈ ਇਤਨਾ,
ਜਿਤਨਾ ਤੇਰਾ ਜੀਵਨ ਕਾਲ।
ਕੀ ਇਹ ਅਜਬ ਖਿਆਲ
ਤੇਰੇ ਦਿਲ ਵਿੱਚ ਆਇਆ!

ਕਲ੍ਹ ਨੂੰ ਤੇਰਾ ਜਨਮ ਦਿਵਸ ਹੈ,
ਖ਼ਵਰੇ ਕਿਸ ਕਿਸ ਆਉਣਾ,
ਕਿੰਞ ਮਨਾਉਣਾ!

ਦਿਲ ਵਿੱਚ ਰੀਝ ਬੜੀ ਹੈ,
ਇਸ ਸ਼ੁਭ ਘੜੀ,
ਬੜਾ ਖੁਸ਼ ਹਾਂ,
ਬੜਾ ਸੰਤੁਸ਼ਟ,
ਬੜਾ ਭਰਪੂਰ,
ਮੈਂ ਸਭ ਕੁਝ ਪਾਇਆ,
ਕੋਈ ਹਸਰਤ ਬਾਕੀ ਨਹੀਂ!

ਪਰ ਇਕ ਵਹਿਮ ਜ਼ਰੂਰ,
ਖ਼ਵਰੇ ਰੱਬ ਨੂੰ ਕੀ ਮਨਜ਼ੂਰ!
ਅਗਲੇ ਪਾਰ ਦਾ ਕੰਢਾ,
ਖ਼ਵਰੇ ਕਿੰਨਾ ਕਰੂਰ!
ਕੁਝ ਪਤਾ ਨਹੀਂ ਹੈ,
ਕੁਝ ਖਬਰ ਨਹੀਂ ਹੈ,
ਇਹ ਵੀ ਸਹਿਮ ਹੈ-
ਖ਼ਵਰੇ ਇਹ ਦਿਨ ਆਉਣਾ ਕਿ ਨਾ ਆਉਣਾ!
ਇਸ ਲਈ ਚਾਹਾਂ ਇਸਨੂੰ ਖ਼ੂਬ ਮਨਾਉਣਾ!
ਕਲ੍ਹ ਨੂੰ ਤੇਰਾ ਜਨਮ ਦਿਵਸ ਹੈ,
ਖ਼ਵਰੇ ਕਿਸ ਕਿਸ ਆਉਣਾ,
ਕਿੰਵ ਮਨਾਉਣਾ!

ਤੇਰੀ ਜਿੰਦ ਦੀ ਵੀ ਇਕ ਜਿੰਦ ਹੈ,
ਜਿੰਦ ਦੀ ਜਿੰਦ ਮਹਾਨ,
ਜਿਸਦੇ ਮਹਿਕੇ ਪ੍ਰਾਣ ਤੇਰੇ ਸਾਹਾਂ ਵਿੱਚ ਨੇ,
ਜਿਸਦਾ ਲੱਗੇ ਨੂਰ ਤੇਰੀ ਆਤਮਾ ਦੱਸੇ।

ਹੁਣ ਤਾਂ ਬੂਹੇ ਖੁਲ੍ਹੇ,
ਹਰ ਕੋਈ ਆ ਜਾ ਸਕਦਾ।
ਪਰ ਜਦੋਂ ਤੇਰੇ ਘਰ ਦੇ ਬੂਹੇ ਢੁੱਕ ਜਾਣਗੇ,
ਕੌਣ ਜਾਣੇ ਕੀ ਵੇਲਾ ਕੀ ਉਹ ਘੜੀ ਹੋਵੇਗੀ!
ਕੀ ਜਾਣੇ ਉਹ ਕੋਲ ਵੀ ਤੇਰੇ ਖੜੀ ਹੋਵੇਗੀ?

ਇਹ ਸੀ ਵੱਡੀ ਸੱਧਰ,
ਇਹ ਸੀ ਇਕ ਅਰਮਾਨ,
ਕਿ ਜਦ ਨਿਕਲਣ ਪ੍ਰਾਣ,
ਇਹ ਨਿੱਕੇ ਹੱਥ ਤੇ ਸੂਖਮ ਉਂਗਲਾਂ,
ਮੀਟ ਦੇਣ ਅੱਖਾਂ!
ਢੋ ਦੇਣ ਇਹ ਬੂਹੇ,
ਜਦ ਇਹ ਪਥਰਾਨ!

ਉਹੀ ਹੱਥ ਜਿਨ੍ਹਾਂ ਨੇ ਸੀ ਪ੍ਰੀਤ ਨਿਭਾਈ!
ਉਹੀ ਹੱਥ ਜਿਨ੍ਹਾਂ ਨੇ ਸੀ ਪ੍ਰੀਤ ਪੁਗਾਈ!
ਚਾਨਣ ਵਿੱਚ ਤਾਂ ਸਾਥ ਦੀ,
ਵੱਡੀ ਲੋੜ ਨਹੀਂ ਹੈ
ਹਨੇਰੇ ਵਿੱਚ ਪਰ ਕੌਣ ਸਾਥ ਨਿਭਾ ਸਕਦੈ!
ਸੋਚਾਂ ਜੀ ਭਿਆਣਾ!!

ਕਲ੍ਹ ਨੂੰ ਤੇਰਾ ਜਨਮ ਦਿਵਸ ਹੈ,
ਖ਼ਵਰੇ ਕਿਸ ਕਿਸ ਆਉਣਾ,
ਕਿੰਝ ਮਨਾਉਣਾ!

ਤੇਰੇ ਜਨਮ ਦਿਵਸ ਤੋਂ,
ਕੁਲ ਇਕ ਮਹੀਨਾ ਪਹਿਲਾਂ
ਇਕ ਜਨਮ ਦਿਵਸ ਸੀ ਆਇਆ,
ਜੋ ਸੀ ਤੂੰ ਮਨਾਇਆ,
ਕੁਝ ਹੰਝੂ, ਇਕ ਮਾਲਾ,
ਜਿਹੜੀ ਸੁਪਨੇ ਜੋੜ ਜੋੜ ਕੇ
ਬਖਸ਼ਿਸ਼ ਵਰ ਸੀ ਪਾਇਆ,
ਉਹੀ ਫੜਾਇਆ!
ਤੂੰ ਸੈਂ ਬਹੁਤ ਕੰਗਾਲ,
ਨਿਰਧਨ ਅਤੇ ਨਿਮਾਣਾ
ਜਾਂ ਫਿਰ ਇਕ ਉਪਹਾਰ,
ਕੁਝ ਸੱਧਰਾਂ ਦਾ,
ਕੁਝ ਭਾਵਾਂ ਦਾ,
ਪਾਇਆ ਵਿੱਚ ਇਕ ਥਾਲ!

ਸੱਤ ਸੰਤੋਖ ਵੀਚਾਰ,
ਤਾਂ ਜੋ ਤੇਰਾ ਪਿਆਰ,
ਜਿਸਦਾ ਕਿ ਤੂੰ ਰਿਣੀ ਬੜਾ ਹੈਂ
ਕਈ ਜਨਮ ਹਜ਼ਾਰ,
ਜਿਸਦਾ ਕਰਜ਼ਾ ਦੇਣਾ।
ਇਸਦੀ ਇਕ ਇਕ ਯਾਦ ਤੂੰ ਇਸ ਵਿੱਚ ਧਰੀ

ਛੱਤੀ ਅੰਮ੍ਰਿਤ, ਰਤਨ ਪਦਾਰਥ,
ਜਿਹੜਾ ਤੈਨੂੰ ਦਿਤਾ,
ਜਿਹੜਾ ਤੈਨੂੰ ਮਿਲਿਆ,
ਵਰ ਹੈਂ ਉਸਦਾ,
ਤੇਰੀ ਯਾਦ ਹੈ ਸੁੱਤੀ
ਸਦਾ ਰਹੇਗੀ ਯਾਦ,
ਜਿਸਦੀ ਅਮਰ ਕਹਾਣੀ!

ਕਲ੍ਹ ਨੂੰ ਤੇਰਾ ਜਨਮ ਦਿਵਸ ਹੈ,
ਖ਼ਵਰੇ ਕਿਸ ਕਿਸ ਆਉਣਾ,
ਕਿੰਝ ਮਨਾਉਣਾ!

"ਮਿਲੇਗਾ ਤੈਨੂੰ ਕੋਈ ਉਪਹਾਰ"
ਤੈਨੂੰ ਆਸ ਬੜੀ ਹੈ!
ਉਸੇ ਹੱਥ ਤੋਂ ਜਿਸ ਨੂੰ ਹਰ ਇਕ,
ਸਵਾਸ ਤੇਰੀ ਜਿੰਦ ਦਾ ਸਾਂਭੂ,
ਤਾਂ ਜੋ ਰਹੇ ਧਰਵਾਸ,
ਕਿ ਜਦ ਇਹ ਜਿੰਦ ਦਾ ਪੰਛੀ
ਆਪਣੇ ਖੰਭ ਸਮੇਟੂ
ਧੌਣ ਸੁੱਟ ਇਕ ਬੰਨੇ,
ਮਿੱਠੀ ਨੀਂਦ ਸੰਵੇਗਾ
ਧਰ ਦਿਲ ਵਿੱਚ ਅਰਮਾਨ!
ਤਦੋਂ ਇਹ ਸੰਵੇਗਾ!

ਇਹ ਉਪਹਾਰ ਸਾਥ ਦਾ ਚਿੰਨ੍ਹ ਹੈ,
ਜਿਸਨੇ ਜੀਵਨ ਵਿੱਚ ਤੇਰੀ ਬਾਂਹ ਫੜੀ ਸੀ।
ਜਿਹੜੀ ਕਦੀ ਨਾ ਛੱਡੂ
ਤੈਨੂੰ ਆਸ ਬੜੀ ਹੈ!

ਕਲ੍ਹ ਨੂੰ ਤੇਰਾ ਜਨਮ ਦਿਵਸ ਹੈ,
ਖ਼ਵਰੇ ਕਿਸ ਕਿਸ ਆਉਣਾ,
ਕਿੰਝ ਮਨਾਉਣਾ!

ਪਰ ਇਕ ਸੱਧਰ ਹੋਰ ਵੀ,
ਦਿਲ ਵਿੱਚ ਮਚਲ ਰਹੀ ਹੈ,
ਕਿ ਇਕ ਮਿੱਠੀ ਯਾਦ,
ਇਸ ਸਾਂਝ ਦੀ
ਇਸ ਪ੍ਰੀਤ ਦੀ,
ਸਾਂਝੀ ਗੁੰਦਕੇ ਜਾਈਏ।
ਇਕ ਸੁਗਾਤ,
ਇਕ ਢੋਆ, ਉਨ੍ਹਾਂ ਨੂੰ
ਨਾਲ ਕਈ ਅਸੀਸਾਂ
ਜਿਹੜੇ ਸਾਡੇ ਵਾਰਸ
ਕਦੀ ਯਾਦ ਕਰਨਗੇ
ਕਦੀ ਚਾਵਾਂ ਨਾਲ
ਕਦੀ ਹੰਝੂ ਭਰਨਗੇ।
ਇਸ ਲਈ ਪਿਆ ਮਨਾਉਣਾ।

ਕਲ੍ਹ ਨੂੰ ਤੇਰਾ ਜਨਮ ਦਿਵਸ ਹੈ,
ਖ਼ਵਰੇ ਕਿਸ ਕਿਸ ਆਉਣਾ,
ਕਿੰਝ ਮਨਾਉਣਾ!

ਇਕ ਸੱਧਰ ਹੈ ਹੋਰ,
ਮੱਥੇ ਬਿੰਦੀ ਮਾਂਗ ਸੰਧੂਰ ਲਗਾਕੇ,
ਕਰਾਂ ਸੁਹਾਗਣ ਪ੍ਰੀਤ!
ਪਰ ਖ਼ਵਰੇ ਕੀ ਮਨਜ਼ੂਰ!
ਹੋਣੀ ਦਾ ਸਹਿਮ ਬੜਾ ਹੈ!!
ਅਨਿਸ਼ਚਿਤ ਹੈ ਭਵਿਖ!!!
ਜਿਸਦਾ ਸਹਿਮ ਖੜਾ ਹੈ,
ਸੁੱਟ ਹੱਥ ਰੱਬ ਦੇ ਡੋਰ
ਖ਼ਵਰੇ ਉਸ ਕੀ ਭਾਉਣਾ!

ਕਲ੍ਹ ਨੂੰ ਤੇਰਾ ਜਨਮ ਦਿਵਸ ਹੈ,
ਖ਼ਵਰੇ ਕਿਸ ਕਿਸ ਆਉਣਾ,
ਕਿੰਝ ਮਨਾਉਣਾ!

# ਉਪਹਾਰ

ਸਤਿਗੁਰ ਦੇ ਦਰਬਾਰੋਂ ਅਸਾਂ ਵਸਤ ਅਮੋਲਕ ਪਾਈ।
ਹੈ ਰਹਿਮਤ ਸਦ-ਵਿਗੋਸਾਈ।

ਅਸਾਂ ਜਾ ਕੇ ਸੀਸ ਨਿਵਾਇਆ।
ਇਕ ਚਿੰਨ੍ਹ ਰਹਿਮਤ ਦਾ ਪਾਇਆ
ਇਹ ਚਿੰਨ੍ਹ ਹੈ ਧੁਰ ਦਰਬਾਰ ਦਾ
ਇਹ ਚਿੰਨ੍ਹ ਸੱਚੀ ਸਰਕਾਰ ਦਾ
ਇਹ ਅਮਰ ਨਿਸ਼ਾਨ ਪਿਆਰ ਦਾ
ਇਹ ਕੜਾ ਆਦਰਸ਼ ਨਿਖਾਰ ਦਾ
ਸਾਡੇ ਸਿਰ ਦੇ ਸਾਈਂ ਦਿੱਤਾ
ਇਹ ਵੱਡਾ ਚਿੰਨ੍ਹ ਸ਼ਿੰਗਾਰ ਦਾ
ਇਹ ਕੜਾ ਹੈ ਸੁਹਾਗ ਦਾ
ਇਹ ਕੜਾ ਹੈ ਤਿਆਗ ਦਾ
ਇਹ ਕੜਾ ਹੈ ਅਨੁਰਾਗ ਦਾ
ਇਹ ਵਿੱਚ ਭਵਿਖ ਦੇ ਜਾਗਦਾ
ਅਸਾਂ ਜਿੰਦ ਨਾਲੋਂ ਕਦੇ ਨਾ ਲਾਹੁਣਾ
ਇਹ ਕੜਾ ਹੈ ਸਾਡੇ ਭਾਗ ਦਾ।

ਸਤਿਗੁਰ ਦੇ ਦਰਬਾਰੋਂ ਅਸਾਂ ਵਸਤ ਅਮੋਲਕ ਪਾਈ।
ਹੈ ਰਹਿਮਤ ਸਦ-ਵਿਗੋਸਾਈ॥



# ਪ੍ਰੇਮ-ਕਥੂਰੀ

1. 'ਕਸੇਲ' ਪ੍ਰੇਮ-ਕਥੂਰੀ ਹੁੱਲ ਗਈ,
ਬਚਿਆਂ ਇਹ ਸੰਸਾਰ।
ਪਾਪ ਧੋਣ ਲਈ ਜੱਗ .ਦੇ,
ਈਸਾ ਚੜ੍ਹਿਆ ਦਾਰ॥

2. 'ਕਸੇਲ' ਸੱਚ ਪੁਗਾਣ ਲਈ,
ਜ਼ਹਿਰ ਪੀਤਾ ਸੁਕਰਾਤ।
ਝੁਲਦਾ ਆਦਰਸ਼ ਨਿਸ਼ਾਨ ਤਦ,
ਜੇ ਰਖੀਏ ਹੱਠ ਤੇ ਤਿਆਗ॥



# ਚਰਨ ਕੰਵਲ

1. 'ਕਸੇਲ' ਸਤਿਗੁਰ ਮਾਲਾ ਬਖਸ਼ ਕੇ,
ਕੀਤਾ ਵੱਡ ਉਪਕਾਰ।
ਚਰਨ ਕੰਵਲ ਤੋਂ ਵਾਰਨੇ,
ਮਿਲਿਆ ਨਾਮ ਆਧਾਰ॥

2. 'ਕਸੇਲ' ਜੀਊਣਾ ਭੁਲਣਹਾਰ ਹੈ,
ਸਤਿਗੁਰ ਹੈ ਬਖ਼ਸ਼ਿੰਦ।
ਸਭੋ ਕਿਲਵਿਖ ਨਸ ਵੰਞਣ,
ਪਰਸ ਚਰਨ ਅਰਵਿੰਦ।

3. 'ਕਸੇਲ' ਅਲਪਗ ਬੁੱਧ ਜੀਵ ਹੈ,
ਸਤਿਗੁਰੂ ਹੈ ਸਰਬੱਗ।
ਸਭੋ ਆਸਾਂ ਪੁੰਨੀਆਂ,
ਸਤਿਗੁਰੂ ਚਰਨੀਂ ਲੱਗ॥

4. ਉਠ ਸੁਰਤ ਨੂੰ ਸੁਰ ਕਰ,
ਜਪ ਲਏ ਨਾਮ 'ਕਸੇਲ'।
ਬੱਤੀ ਬੁਝਦੀ ਜਾ ਰਹੀ,
ਮੁਕਦਾ ਜਾ ਰਿਹਾ ਤੇਲ॥

5. ਸਿਰ ਦੇ ਸਾਹਿਬ ਕਸੇਲ ਦੇ,
ਕਿਉਂ ਕੀਤਾ ਏ ਰੋਸ।
ਮੈਂ ਔਗੁਣਹਾਰ ਨਿਮਾਨੜੀ,
ਸਾਹਿਬ ਸਿਰ ਕੀ ਦੋਸ॥



# ਪੰਚਵਟੀ

1. ਹੇ ਭਗਵਾਨ ਜੇ ਤਰੁਠ ਪਿਆ ਹੈਂ,
ਤਾਂ ਔਰਤ ਜੂਨ ਨਾ ਪਾਵਾਂ।
ਜੇਕਰ ਪਾਏਂ, ਸ਼ੀਲਤਾ ਬਖਸ਼ੀਂ,
ਸੱਤ-ਆਦਰਸ਼ ਨਿਭਾਵਾਂ।
ਕਾਮ-ਕਾਂਖਿਆਂ ਮੱਚ ਮੱਚ ਉੱਠੇ,
ਜਿਉਂ ਨਰਕਾਂ ਦੀ ਭੱਠੀ;
ਦੇਵੀਂ ਥਿਰਤਾ ਵਾਂਗ ਸੁਹਾਗਣ,
ਡੋਹਾਗੋਂ ਬਚ ਜਾਵਾਂ।

2. ਦੇ ਸੁਹਾਗ ਦਾ ਜੀਵਨ ਮੈਨੂੰ,
ਸੱਤ ਆਦਰਸ਼ ਨਿਭਾਵਾਂ।
ਘਾਲਾਂ ਘਾਲ ਤੇ ਜ਼ਫ਼ਰ ਜਾਲ ਕੇ,
ਬਨ ਵਿੱਚ ਪ੍ਰੀਤਮ ਪਾਵਾਂ।
ਸੋਨ-ਮ੍ਰਿਗ ਬਣ ਛਲ ਸਕਦੇ ਨੇ,
ਖੇਖਣਹਾਰੇ 'ਕਾਮਣ'
ਗ੍ਰਹਿਣ ਦੇਂਦਾ ਏ ਤ੍ਰੀਮਤਪਨ ਨੂੰ,
ਡੋਹਾਗੀ ਪ੍ਰਛਾਵਾਂ।

3. ਵਿਰਲੇ ਨੇ ਜੱਗ ਅੰਦਰ ਜਿਨ੍ਹਾਂ,
ਸੱਤ ਆਦਰਸ਼ ਪਛਾਤਾ।
ਪੱਲੇ ਇਕ ਦੇ ਲੱਗ ਕੇ ਡਿੱਠਾ,
ਹੋਰ ਕੁੜਾਵਾ ਨਾਤਾ।

ਭਾਵੇਂ ਚੱਮ-ਚਿਚੜਾਂ ਨੇ ਮਿਲ ਕੇ,
ਧਰਮ ਨੂੰ ਲਾਈ ਫਕੜੀ;
"ਲਛਮਣ ਜੇਡ ਜਤੀ ਨਾ ਕੋਈ,
ਸੀਤਾ ਤੁੱਲ ਨਾ ਮਾਤਾ।"

4. ਹੱਠੀਆਂ, ਤੱਪੀਆਂ, ਜਤੀਆਂ, ਸਤੀਆਂ,
ਔਰਤ ਮਾਂ ਨੂੰ ਭੰਡਿਆ।
ਹਉਮੈ ਦੀ ਟੀਸੀ ਤੇ ਚੜ੍ਹ ਕੇ,
ਆਪਣਾ ਆਪ ਨਾ ਛੰਡਿਆ।
ਪ੍ਰਵਿਰਤੀ ਦੇ ਸਹਿਨ ਕਰਨ ਤੋਂ,
ਲੋਚੀ ਨਿਤ ਨਵਿਰਤੀ;
ਦੁਸ਼-ਕਰਮਾਂ, ਸ਼ੁਭ-ਕਰਮਾਂ ਰਾਹੀਂ,
ਜਾਂਦਾ ਲੇਖਾ ਸੰਢਿਆ।

5. ਜਦ ਤਕ ਵਿਚਰ ਰਿਹਾ ਹੈ ਜਗ ਵਿਚ,
ਇਹੁ ਮਾਨਵ ਦਾ ਜਾਇਆ।
ਦੰਪਤਿ-ਜੀਵਨ ਅਟੱਲ ਸੰਜੋਗੀ,
ਧੁਰ ਤੋਂ ਚਲਦਾ ਆਇਆ।
ਪ੍ਰੀਤ ਰੀਤ ਦੀ ਅਮਰ ਕਹਾਣੀ,
ਮਾਨਵਤਾ ਦਾ ਗੌਰਵ;
ਵਰਕੇ ਵੱਛਲ ਰਤੀ ਨਿਮਾਣੀ,
ਯੋਗੀ ਕਰਮ ਨਿਭਾਇਆ।



# ਨਾਰੀ ਕਰਮਾਂ ਮਾਰੀ

ਗੋਤਮ-ਰਿਖ ਦੀ ਨਾਰ ਅਹਿਲਿਆ,
ਛੱਲ ਕਪਟਾਂ ਨੇ ਮਾਰੀ।
ਦੇਵਤਿਆਂ ਨੇ ਧੋਖਾ ਕੀਤਾ,
ਪੱਥਰ ਬਣੀ ਵਿਚਾਰੀ।
ਚਰਨ-ਕੰਵਲ ਦੀ ਛੋਹ ਪਾ ਜੀਵੀਂ,
ਬਣ ਗਈ ਭਾਵੇਂ ਮੁਕਤਾ;
ਸਦੀਆਂ ਤੋਂ ਪਰ ਅਬਲਾ ਰਹੀ ਹੈ,
ਨਾਰੀ ਕਰਮਾਂ ਮਾਰੀ।



ਡਾਕਟਰ ਐਸ. ਫਰੈਂਕਨ ਦੇ ਨਾਂ*

# ਮੇਰਾ ਡਾਕਟਰ

ਕਿਤਨਾ ਪਿਆਰਾ ਹੈ ਇਹ ਵਿਅਕਤੀ,
ਰਾਤ ਦਿਵਸ ਜੁੜਿਆ ਵਿੱਚ ਭਗਤੀ।
ਅੰਧਕਾਰ ਨੂੰ ਦੂਰ ਕਰਨ ਲਈ;
ਪੈਦਾ ਹੋਈ ਹੈ ਇਹ ਹਸਤੀ।



* ਆਪ ਕ੍ਰਿਸਚੀਅਨ ਮੈਡੀਕਲ ਕਾਲਜ ਹਸਪਤਾਲ, ਲੁਧਿਆਣਾ ਦੇ ਅੱਖਾਂ ਦੇ ਵਿਭਾਗ ਦੇ ਅਧਿਅਕਸ਼ ਹਨ ਅਤੇ ਵਿਸ਼ਵ-ਪ੍ਰਸਿੱਧੀ ਦੇ ਅੱਖਾ ਦੇ ਰੋਗਾਂ ਦੇ ਵਿਸ਼ੇਸ਼ਗਯ ਹਨ।

# ਰੁਬਾਈ

ਖਾਲੀ ਸਾਂ, ਹਾਂ ਅੱਜ ਵੀ ਖਾਲੀ,
ਤੇ ਖਾਲੀ ਹੀ ਚਲ ਜਾਣਾ।
ਚੰਚਲ ਚਾਲਾਂ, ਚਾਪਲੂਸੀਆਂ
ਮੱਲਿਆ ਮੇਰਾ ਠਾਣਾ।
ਗੋਡੇ ਨੂੰ ਹੱਥ ਲਾਵਣ ਵਾਲਾ,
ਖ੍ਰੇਸ਼ ਕਬੀਲਾ ਤਰਿਆ;
ਖਾਲੀ ਖੂਹ ਵਿੱਚ ਲਟਕ ਰਹੇ,
ਪਰਛਾਵੇਂ ਤਾਈਂ ਪਛਾਣਾ!



# ਗੱਦ ਗੀਤ

ਮੈਂ ਇਸ ਤੱਥ ਤੋਂ ਖ਼ੂਬ ਜਾਣੂ ਹਾਂ,
ਕਿ ਮੈਂ ਕਵੀ ਨਹੀਂ ਹਾਂ।
ਮੈਂ ਤਾਂ ਇਕ ਗਦਕਾਰ ਹਾਂ,
ਜਿਹੜਾ ਆਪਣੇ ਅੰਦਰ ਨੂੰ ਨੋਚ ਨੋਚ ਕੇ
ਕੁਝ ਲਿਖਣ ਦਾ ਹੀਆ ਕਰਦਾ ਹਾਂ।
ਮੇਰੇ ਅੰਦਰ ਉਸ ਦੈਵੀ ਕਾਵਿ ਦੀ ਵਰਖਾ ਨਹੀਂ ਹੁੰਦੀ,
ਇਹ ਤਾਂ ਇਕ ਵੱਡੇ ਸੰਜੋਗ ਦੀ ਗੱਲ ਹੈ।
ਹਾਂ! ਮਹਾਂ ਕਵੀ ਹੋਣਾ ਇਕ ਵੱਡਾ ਵਰਦਾਨ ਹੈ
ਤੇ ਮਹਾਂ ਪੁੰਨਯ!

ਕਵੀ ਦੀ ਪੁਨੀਤ ਆਤਮਾ ਅਟੱਲ ਸੰਜੋਗ ਦੀ,
ਵਹਿੰਦੀ ਧਾਰਾ ਦੀ ਵੇਗ-ਵਾਨ ਕਾਂਗ ਹੈ।
ਜਿਹੜੀ ਸੜਦੀ ਧਰਤੀ ਨੂੰ ਫੁਹਾਰ ਕੇ,
ਸ਼ਾਂਤ ਕਰ ਦੇਂਦੀ ਹੈ।
ਤੇ ਜਦੋਂ ਮਨੁੱਖੀ ਹਿਰਦੇ ਦੀ ਧਰਤੀ ਤਪਦੀ ਹੈ,
ਤਾਂ ਕਵਿਤਾ ਦਾ ਮੀਂਹ ਵਰ੍ਹਕੇ ਠੰਡ ਜੇਹੀ ਪਾ ਦਿੰਦਾ ਹੈ;
ਉਸ ਦੇ ਦਿਲ ਨੂੰ।
ਉਹ ਠੰਡ ਜਿਹੜੀ ਦੋ ਪ੍ਰੇਮੀਆਂ ਦੇ ਮਿਲਾਪ ਵਿੱਚ ਹੈ।
ਜੇ ਮੇਲ ਪਿਛੋਂ ਵੀ ਭਟਕਣ ਤੇ ਤ੍ਰਿਸ਼ਨਾ ਰਹੇ
ਤਾਂ ਇਹ ਮੇਲ ਨਹੀਂ।
ਨਿਸ਼ਚੇ ਹੀ ਇਕ ਛਲਾਵਾ ਹੈ;
ਧੋਖਾ ਦੇਣ ਵਾਲੀ ਮਰੀਚਕਾ।
ਤੇ ਜੇ ਇਹ ਇਕ ਆਦਰਸ਼ ਦੀ ਭਾਲ ਹੈ

ਤਾਂ ਸ਼ਰਧਾਲੂ ਵਣਜਾਰਾ ਮੱਖਣਸ਼ਾਹ,
ਬਿਰਹੀ ਵਾਂਗ ਕਈ ਦੁਕਾਨਾਂ ਗਾਹ ਕੇ ਵੀ ਭਰਮਦਾ ਨਹੀਂ
ਉਹ ਆਖਰਕਾਰ ਗੁਰੂ ਨੂੰ ਲੱਭ ਹੀ ਲੈਂਦਾ ਹੈ।
ਤੇ ਗੁਰੂ ਦਾ ਮਿਲਣਾ ਸੰਜੋਗ ਦੀ ਗੱਲ ਹੈ,
ਤੇ ਗੁਰੂ ਹੋਣਾ ਇਕ ਅਟੱਲ ਸੱਚਾਈ!

ਭਾਵੇਂ ਮੈਂ ਕਵੀ ਨਹੀਂ ਇਕ ਗੱਦਕਾਰ ਹਾਂ,
ਪਰ ਕਵੀ ਤੇ ਕਵਿਤਾ ਦੇ ਰਹੱਸ ਦਾ ਥੋੜਾ ਬੋਧ ਜ਼ਰੂਰ ਹੈ।
ਤੇ ਮੈਂ ਨਾ ਕਵੀ ਹਾਂ ਨਾ ਗੀਤਕਾਰ,
ਫਿਰ ਵੀ ਜੇ ਅਜੇਹਾ ਕਰਨ ਦੀ ਗੁਸਤਾਖੀ ਕਰ ਬੈਠਾ ਹਾਂ,
ਤਾਂ ਇਹ ਛਲਾਵਾ ਨਹੀਂ ਸਗੋਂ ਇਕ ਹਾਦਸਾ ਹੈ।
ਕਈ ਵਾਰ ਹਾਦਸੇ ਮਨੁੱਖ ਨੂੰ ਕਵੀ ਬਣਾ ਦਿੰਦੇ ਹਨ।
ਪਰ ਮਹਾਨ ਕਵਿਤਾ ਇਕ ਅਟੱਲ ਸੰਜੋਗ ਹੈ!

ਮੈਂ ਭਾਵੇਂ ਇਕ ਕਵੀ ਨਹੀਂ, ਗੱਦਕਾਰ ਹਾਂ।
ਪਰ ਇਸ ਦੇਵੀ ਦਾ ਘੁੰਗਟ ਜ਼ਰੂਰ ਚੁਕ ਕੇ ਦੇਖਿਆ ਹੈ।
ਇਸੇ ਲਈ ਮੈਂ ਉਸ ਮਹਾਂ ਸੁਰਸਤੀ ਨੂੰ ਪ੍ਰਣਾਮ ਕਰਦਾ ਹਾਂ
ਜਿਸ ਦੀ ਕ੍ਰਿਪਾ ਨਾਲ, ਮੈਨੂੰ ਇਸ ਰਾਣੀ ਦੇ ਦਰਸ਼ਨ ਹੋਏ।
ਤੇ ਮੈਂ ਉਸਦੇ ਸੱਤਿ-ਸਰੂਪ ਨੂੰ ਅਨੁਭਵ ਕੀਤਾ।
ਪਰ ਇਸਦਾ ਵਰਣਨ ਕਰਨਾ ਮੇਰੀ ਸਮਰਥਾ ਤੋਂ ਬਾਹਰ ਹੈ,
ਕਿਉਂ ਜੋ ਮੈਂ ਨਾ ਗੀਤਕਾਰ ਹਾਂ, ਨਾ ਕਵੀ,
ਮੈਂ ਤਾਂ ਇਕ ਗੱਦ ਲੇਖਕ ਹਾਂ।



## ਵਿਛੜੇ ਸਾਜਨ

ਵਿਛੜੇ ਸਾਜਨ ਕਦੋਂ ਮਿਲਣਗੇ, ਕੌਣ ਵੇਦਨਾ ਜਾਣੇ।
ਕਿਹੜਾ ਅੰਦਰਲੇ ਨੂੰ ਜਾਣੇ, ਦਿਲ ਦੇ ਮਰਮ ਪਛਾਣੇ॥

# ਬਗਲੇ

1. ਇਕ ਬਗਲੇ ਛਪੜੀ ਤੇ ਬਹਿੰਦੇ,
ਨਿੱਤ ਨਿਘਾਰਣ ਡੱਡੀਆਂ।
ਇਕ ਬਗਲੇ ਪੋਥੀ ਤੇ ਬਹਿੰਦੇ,
ਬੱਗੀਆਂ ਦਾੜ੍ਹੀਆਂ ਛੱਡੀਆਂ।
ਸੱਜਣ ਠੱਗ ਦਾ ਬੁਰਕਾ ਪਾ ਕੇ
ਪਾਈ ਉੱਚ-ਉਪਾਧੀ;
ਜੋਕਾਂ ਨਿੱਤ ਖ਼ੂਨ ਨੂੰ ਚੂਸਣ,
(ਇਹ) ਬਗਲੇ ਖਾਵਣ ਹੱਡੀਆਂ।

2. ਖ਼ੂਬ ਹੈ ਲੁਟਿਆ ਦੁਨੀਆਂ ਤਾਈਂ,
ਇਸ ਸਦੀ ਦੇ ਭਾਈਆਂ।
ਪੋਥੀ ਪੜ੍ਹ ਕੇ ਕਥਾ ਵਾਚ ਕੇ,
ਕੀਤੀਆਂ ਖ਼ੂਬ ਸਫ਼ਾਈਆਂ।
ਸਦਕੇ ਇਸ ਸੁਹਣੇ ਜਹੇ ਦਾਅ ਦੇ
ਵਾਹਵਾ ਬਗਲ-ਸਮਾਧੀ;
ਜਿਸ ਪ੍ਰਸਾਦਿ ਇਹ ਮਿਲੇ ਦੁਮਾਲੇ,
ਘਰੀਂ ਦੌਲਤਾਂ ਆਈਆਂ।

3. ਸਦਕੇ ਜਾਵਾਂ ਟੋਡੀਪਨ ਦੇ,
ਬਣਿਆ ਮੀਤ ਬਦੇਸ਼ੀ।
ਏਹੋ ਗੁਰ ਫਿਰ ਰਾਸ ਆ ਗਿਆ,
ਗੰਢੇ ਗਏ ਸੁਦੇਸੀ।
ਵਾਹਵਾ ਵੇਸ ਤੇ ਚਿੱਟਾ ਬਾਣਾ,

ਵਾਹ ਇਹ ਬੱਗੀ ਦਾੜ੍ਹੀ;
ਜਿਸਨੇ ਲੋਕਾਂ ਵਿੱਚ ਅਸਾਡੀ,
ਹੋਣ ਨਹੀਂ ਦਿੱਤੀ ਹੇਠੀ।

4. ਲੋਕ ਸੱਠਾਂ ਤੇ ਛੁਟੀਆਂ ਪਾਵਣ,
ਅਸਾਂ ਝੋਤੀਆਂ ਨਵੀਆਂ ਚੱਕੀਆਂ।
ਸੱਤਰਾਂ ਅੱਸੀਆਂ ਤਾਈਂ ਹੰਢਾ ਕੇ
ਹਵਸਾਂ ਨਹੀਂ ਹਨਅੱਕੀਆਂ।
ਜੀਅ ਕਰਦਾ ਹੈ, ਮੰਚ ਸਜਾ ਕੇ
ਲੰਮੇ ਬੰਨ੍ਹੀਏ ਦਾਹਵੇ;
ਕੀ ਹੋਇਆ ਜੇ ਉਮਰ ਹੰਢਾ ਲਈ
ਭਾਵੇਂ ਜੰਘਾਂ ਥੱਕੀਆਂ।



# ਕੌੜਾ ਫਲ!

ਕੌੜੇ ਫਲ!
ਤੈਨੂੰ ਕੌਣ ਚਖੇਗਾ!
ਹਰ ਕੋਈ ਥੂਹ ਥੂਹ ਕਰਸੀ,
ਕੌਣ ਜਾਣੇ ਤੂੰ
ਤੁੰਮੇ ਵਾਂਗੂੰ,
ਪੀੜ ਕਿਸੇ ਦੀ ਹਰਸੀ!!!



# ਮਿੱਠਾ ਫਲ!

ਮਿੱਠੇ ਫਲ!
ਤੂੰ ਯਾਦ ਕਰਾਵੇਂ,
ਕੁਦਰਤ ਮਾਂ ਦੀ ਸ੍ਰਿਸ਼ਟੀ;
ਪੱਕਣ ਵਿੱਚ ਜੋ ਰਸ ਹੈ ਭਰਿਆ,
ਰਸਨ ਵਿੱਚ ਜੋ ਜੁਗਤੀ।



# ਜੀਵਨ ਆਦਰਸ਼ !

ਪ੍ਰਸਿਧ ਦੇਸ਼ ਭਗਤ ਤੇ ਕ੍ਰਾਂਤੀਕਾਰੀ ਨੇਤਾ
ਬਾਬਾ ਸੋਹਣ ਸਿੰਘ ਭਕਨਾ
ਦੇ ਨਾਂ
ਜਿਹੜੇ ਭਾਰਤੀ ਸੁਤੰਤਰਤਾ ਦੇ ਇਸ ਬਿਰਧ ਆਯੂ ਵਿੱਚ ਵੀ
ਸਾਕਾਰ ਸਰੂਪ ਹਨ।

ਜੀਵਨ ਭਰ ਧਰਤੀ ਨੂੰ ਵੰਡਿਆ ਤ੍ਰਾਣ ਹੈ।
ਭਾਰ ਉਠਾ ਕੇ ਬਣ ਗਈ ਪਿੱਠ ਕਮਾਨ ਹੈ।
ਬਿਰਧ-ਹਿੱਕ-ਪਿੰਜਰ 'ਚ ਜੋਤੀ ਜਗ ਰਹੀ,
ਵੰਡ ਰਿਹਾ ਹਾਲੇ ਵੀ ਸ਼ਕਤੀ-ਬਾਣ ਹੈ।



# ਆਦਰਸ਼ ਵਿਹੂਣਾ ਜੀਵਨ

ਫੁੱਲ ਹੀਣ,
ਫਲ ਹੀਣ,
ਰਸ ਹੀਣ,
ਰੰਗ ਹੀਣ,
ਗੰਧ ਹੀਣ,
ਨਿਪੱਤਰਾ,
ਨਿਪੁਤਰਾ,
ਸੁੰਞਾ ਤੇ ਸੱਖਣਾ,
ਬਾਂਝ ਕੁੱਖ ਦੇ ਹਾਰ।

ਮਹਿਕ ਨਹੀਂ,
ਚਹਿਕ ਨਹੀਂ,
ਟਹਿਕ ਨਹੀਂ,
ਜਿਉਂ ਸੂਲਾਂ ਦਾ ਹਾਰ।

ਤਿੱਖੀ ਨਿਗਾਹ ਘ੍ਰਿਣਾ ਦੀ ਵੰਡੇ,
ਜੀਵਨ ਚੁਨਰੀ ਪਾੜ,
ਕਰਦਾ ਜਾਏ ਲੰਗਾਰ।

ਫਿਰ ਭੀ ਚੁੰਘੇ ਧਰਤੀ,
ਲੈਂਦਾ ਮਾਂ ਤੋਂ ਸ਼ਕਤੀ,
ਹੈ ਧਰਤੀ ਤੇ ਭਾਰ।

ਛੁੱਟੜ ਤਿਲ ਬੂਆੜ,
ਸੜ ਜਾ ਕੰਡਿਆ ਸੜ ਜਾ;

ਜਾਂ ਫਿਰ ਧਰਤੀ ਵੜ ਜਾ,
ਬਣ ਕੇ ਕੋਈ ਅੰਗਿਆਰ,
ਵੰਡ ਜਾਂ ਨਿੱਘ ਤੇ ਸੇਕ,
ਜਾਂ ਫਿਰ ਬੀਜ ਬਨਣ ਦੀ ਥਾਂ ਤੇ,
ਹੋ ਜਾ ਤੂੰ ਆਧਾਰ—
ਹੋਰ ਕਿਸੇ ਦਾ,
ਹੋ ਜਾਏ ਤੇਰਾ ਉਧਾਰ।



# ਪਿਆਸਾ ਪੰਛੀ

ਪੰਛੀ ਪਿਆਸਾ ਹੈ,
ਦੋ ਘੁੱਟ ਪਾਣੀ ਪਿਆਓ।
ਪੰਛੀ ਵਿਲਕ ਰਿਹਾ,
ਅੰਮ੍ਰਿਤ ਬੂੰਦ ਵਰ੍ਹਾਓ।
ਪੰਛੀ ਭੁੱਖਾ ਹੈ,
ਚੋਗਾ ਇਸ ਨੂੰ ਪਾਓ।
ਪੰਛੀ ਸਿਸਕ ਰਿਹਾ,
ਅੰਮ੍ਰਿਤ ਫਲ ਵਰਤਾਓ।
ਪੰਛੀ ਤੜਪ ਰਿਹਾ,
ਅੰਧ-ਕੂਪ ਵਿੱਚ ਡਿਗਕੇ,
ਖੰਭ ਫੜਕਾਉਂਦਾ ਹੈ,
ਮਰਦਾ ਸਿਸਕ ਸਿਸਕ ਕੇ।
ਮਨ ਦੇ ਪੰਛੀ ਨੂੰ ਗਿਆਨ-ਤੰਦ ਪਾ ਕੱਢੋ,
ਗੋਰਖ ਨਾਥ ਪ੍ਰਭੂ ਪੂਰਨ ਸਮ ਬਜ ਕੱਜੋ!!



# ਚੋਗ

ਕਿਸ. ਨੇ ਇਹ ਤਾਰਿਆਂ ਦੀ ਚੋਗ ਖਲਾਰ ਦਿਤੀ ਹੈ,
ਨੀਲੇ ਗਗਣਾਂ ਵਿਚੋਂ।
ਨੈਣ ਤਾਰੇ ਚੁਗ ਚੁਗ ਕੇ ਥੱਕ ਗਏ ਨੇ,
ਚੰਨ ਤੇ ਸੂਰਜ ਦੋ ਦੀਪਕ,
ਕਿਸ ਕਾਰਣ ਨਭ ਵਿੱਚ ਲਟਕ ਰਹੇ ਨੇ,
ਮੇਰੇ ਨੈਣ ਆਪਣੀ ਮੰਜ਼ਲ ਦੇਖ ਰਹੇ ਹਨ।
ਚਾਨਣ ਦੇਣ ਵਾਲਾ ਸੂਰਜ,
ਆਪ ਇਕ ਅੱਗ ਦਾ ਗੋਲਾ ਹੈ।
ਕਿਸ ਇਹ ਚੋਗ ਖਲਾਰ ਦਿਤੀ ਹੈ?
ਧਰਤੀ ਤੋਂ ਦਾਣੇ ਚੁਗਦਾ ਚੁਗਦਾ,
ਮੇਰਾ ਪੇਟ ਥੱਕ ਗਇਆ ਹੈ,
ਮੇਰੇ ਲਹੂ ਵਿੱਚ ਹਾਲੇ ਵੀ ਸੇਕ ਹੈ,
ਰਜੋ ਤਮੋ ਦਾ ਗੇੜ ਕਿੰਨਾ ਵਿਆਪਕ ਤੇ ਪ੍ਰਬਲ ਹੈ,
ਹੇ ਚੋਜੀ ਪ੍ਰੀਤਮ,
ਇਹ ਚੋਗ ਚੁਗਣਾ ਹੀ ਮੇਰੇ ਜੀਵਨ ਦਾ ਮਨੋਰਥ ਨਹੀਂ
ਇਹ ਦਿਵਯ ਚੋਗਾਂ ਭਾਵੇਂ ਨਿਸ਼ਚਿਤ ਕਰਮ ਹਨ ਮੇਰੇ ਜੀਵਨ ਦੇ।
ਪਰ ਦਾਤਾ ਮੈਨੂੰ ਉਹ ਚੋਗ ਦੇ
ਜਿਸ ਨੂੰ ਪਾ ਮੈਂ
ਆਪਣਾ ਕਰਮ ਚੱਕਰ ਨਿਸ਼ਚਿਤ ਕਰ ਸਕਾਂ
ਕੈਸਾ ਤੂੰ ਚੋਜੀ ਹੈਂ ਮੇਰੇ ਪ੍ਰੀਤਮ!
ਜੀਵਨ ਦਾ ਅਸਲੀ ਚੋਗਾ
ਤੂੰ ਨਾ ਧਰਤ ਵਿੱਚ ਰਖਿਆ ਹੈ, ਨਾ ਅੰਬਰ ਵਿਚ।

ਇਸਨੂੰ ਮੇਰੇ ਅੰਦਰ ਹੀ ਨਿਕੇ ਜੇਹੇ ਰੱਖਣੇ ਵਿੱਚ ਕਿਉਂ ਸੁਟ ਛੱਡਿਆ ਹੈ
ਇਕ ਹਨੇਰੀ ਕੋਠੜੀ ਵਿਚ,
ਜਿਥੇ ਇਹ ਭੁਲੇਖਾ ਪਵੇ,
ਤੇਰੇ ਚੋਜ ਵੀ ਪਿਆਰੇ ਹਨ।
ਹੇ ਮੇਰੇ ਸਾਹਿਬਾ, ਤੂੰ ਕਿੰਨੀਆਂ ਚੋਗਾਂ ਖਿਲਾਰੀਆਂ ਹਨ,
ਚੋਗਾ ਚੁਗਣਾ ਜ਼ਿੰਦਗੀ ਦਾ ਨਿਸ਼ਚਿਤ ਕਰਮ ਹੈ,
ਪਰ ਚੋਗਾ ਚੁਗਣਾ ਜੀਵਨ ਦਾ ਅੰਤਿਮ ਲਖ਼ਸ਼ ਨਹੀਂ



# ਕਹਿਰੀ ਲਾਲ ਹਨੇਰੀ ਝੁੱਲੀ

ਕਹਿਰੀ ਲਾਲ ਹਨੇਰੀ ਝੁੱਲੀ।

ਹੱਥ ਪਸਾਰਿਆਂ ਦਿਸਦਾ ਨਾਹੀਂ,
ਜਿੰਦ ਚੁਰਾਹੇ ਭੁੱਲੀ।
ਚੜ੍ਹ ਪਇਆ ਹੈ ਅੰਧ ਗ਼ੁਬਾਰਾ,
ਝੱਖੜ ਝੁਲਿਆ ਕਾਲਾ ਭਾਰਾ।
ਕੁੱਝ ਨਾ ਬੁੱਝੇ ਕੁੱਝ ਨਾ ਸੁੱਝੇ,
ਕਿਵੇਂ ਬਚੇਗੀ ਕੁੱਲੀ।

ਕਹਿਰੀ ਲਾਲ ਹਨੇਰੀ ਝੁੱਲੀ।

ਝੁੱਗੀ ਦਾ ਸੂਖਮ ਜਿਹਾ ਦੀਵਾ।
ਆਪਣੀ ਆਦਰਸ਼ ਲਾਟ ਵਿੱਚ ਖੀਵਾ।
ਤੁਫਾਨਾਂ ਤਾਈਂ ਵੰਗਾਰ ਰਹਿਆ ਹੈ,
ਬਾਤ ਕਰੇਂਦਾ ਠੁੱਲ੍ਹੀ।

ਕਹਿਰੀ ਲਾਲ ਹਨੇਰੀ ਝੁੱਲੀ।

'ਨੇਰੀ ਦੇ ਵਿੱਚ ਰੁੜਨ ਵਾਲਿਓ,
ਆਪਣੇ ਡਰ ਵਿੱਚ ਬੁੜ੍ਹਨ ਵਾਲਿਓ,
ਖੜ ਜਾਓ ਵਾਂਗ ਚੱਟਾਨਾਂ ਡੱਟਕੇ,
ਆਵੇ ਸਦ ਵਡਮੁੱਲੀ।

ਕਹਿਰੀ ਲਾਲ ਹਨੇਰੀ ਝੁੱਲੀ।



# ਰੇਤ ਦੇ ਕਿਣਕੇ

ਰੇਤ ਦੇ ਕਿਣਕਿਆਂ ਨੂੰ ਮੈਂ
ਕਿੱਥੇ ਸਾਂਭੀ ਜਾਵਾਂ;
ਬੜੇ ਪਿਆਰੇ ਲਗਦੇ ਨੇ ਮੈਨੂੰ—
ਰੇਤ ਦੇ ਕਿਣਕੇ।

ਕਿਸ ਕਿਸ ਕਿਣਕੇ ਨਾਲ
ਮੈਂ ਘੁੱਟ ਘੁੱਟ ਮਿਲ ਮਿਲ ਰੋਵਾਂ
ਖਿੱਚਾਂ ਪਾਉਂਦੇ ਨੇ ਇਹ ਨਿੱਕੇ
ਘਾਹ ਦੇ ਤਿਣਕੇ।

ਚੜ੍ਹਕੇ ਰੱਥ ਕਿਹੜੇ
ਮੈਂ ਮਨ ਦਾ ਤੁਰਮ ਵਜਾਵਾਂ
ਜਾਵਾਂ ਜਿੱਧਰ ਨੂੰ
ਮੈਨੂੰ ਵੇਖ ਕੇ ਘੋੜਾ ਹਿਣਕੇ।

ਕਿਹੜੀਆਂ ਮਣੀਆਂ ਸੰਗ ਮੈਂ ਜੜਾਂ
ਸੰਘਾਸਣ ਆਪਣਾ;
ਮੇਰੀ ਮਾਲਾ ਦੇ ਵਿੱਚ ਲਿਸ਼ਕਣ
ਤਾਰੇ ਮਣਕੇ।

ਮੇਘ ਦੀ ਹਰ ਬੂੰਦ
ਮੇਰੇ ਮਨ ਦੇ ਪਪੀਹੇ ਨੂੰ ਸੱਦੇ
ਭਰੇ ਭੰਡਾਰਾਂ 'ਚੋਂ ਦਾਨ ਮੰਗਾਂ ਕਿਉਂ ਮਿਣਕੇ।

ਅੱਥਰੇ ਘੋੜੇ ਨੂੰ ਜਦ ਰਾਸ ਵਿਵੇਕ ਦੀ ਪਾਈ,
ਸਭ ਬ੍ਰਹਿਮੰਡਾਂ ਨੂੰ ਇਹ ਲੰਘਦਾ ਜਾਵੇ ਜਿਣਕੇ,
ਇਕ ਇਕ ਕਿਣਕੇ ਵਿੱਚ ਜਦ ਮੂਰਤ ਆਪਣੀ ਦੇਖੀ,
ਘੁੰਡ ਲਾਹ ਨੱਚ ਉੱਠੇ
ਤਦ ਇਹੀ ਰੇਤ ਦੇ ਕਿਣਕੇ।



## ਮਹਾਂ ਕਾਲ

ਕਾਲ ਦੇ ਚੱਕਰ ਮੈਂ,
ਕਿੰਵ ਘੁੰਡ ਤੇਰਾ ਲਾਹਾਂ?
ਮੈਨੂੰ ਰੋਕ ਲਿਆ ਹੈ,
ਮੇਰੇ ਆਪਣੇ ਸੱਜਰੇ ਘਾਵਾਂ।

ਮਿਠੜੀ ਨੀਂਦਰ ਤੇ ਜਦ ਧੂੜੇਂ
ਆਪਣਾ ਜਾਦੂ,
ਘਾਇਲ ਕਰ ਦੇਂਦੀਆਂ,
ਤਦ ਮੋਹ ਮਮਤਾ ਦੀਆਂ ਆਹਾਂ।

ਆਨੰਦੂ ਦਾ ਮਾਰਗ ਹੈ
ਜਾਂ ਹੈ ਇਹ ਪੁਲ ਸਰਾਤੀ,
ਕਿਹੜਾ ਲੱਖ ਸਕਿਆ,
ਜਿੰਦ ਤੋਂ ਪਰੇ ਦੀਆਂ ਰਾਹਾਂ।

ਬੋਹੜ ਜਦ ਡਿਗਦਾ ਹੈ,
ਤਦ ਭੂ-ਕੰਪ ਜਿਹਾ ਆਵੇ,
ਕਿਹੜਾ ਤਰ ਸਕਦਾ,
ਤਦ ਸ਼ਹੁ ਸਾਗਰ ਅਸਗਾਹਾਂ
ਭੇਦ ਅਨਾਦੀ ਹੈ ਜਾਂ ਹੈ ਇਹ ਰਮਜ਼ ਸਦੀਵੀ
ਮਹਾਂ ਕਾਲ ਮੈਂ ਵੀ,
ਮਹਾਂ ਮਰਮ ਤੇਰੇ ਨੂੰ ਚਾਹਾਂ।

ਤੇਰੇ ਹਨੇਰੇ ਵਿਚ,
ਹੈ ਮਿਠੀ ਲੀਕ ਚਾਨਣੀ
ਯਾਦਾਂ ਰਾਹੀ ਤੇਰੇ ਦੀਆਂ
ਮੈਂ ਘੁਟ ਘੁਟ ਦਿਲ ਵਿੱਚ ਲਾਹਾਂ।

ਕਿਵੇਂ ਵਰਤਮਾਨ ਹੈ ਵਿੱਚ ਅਤੀਤ ਦੇ ਵੱਟਦਾ,
ਭਰਨ ਲਈ ਢਿਡ ਤੇਰਾ
ਤਦ ਸਰਕੇ ਭਵਿਖ ਅਗਾਹਾਂ।
ਹੈ ਅਮਰ ਤੇ ਸਤਯ
ਤੱਤ ਲਿਖਿਆ ਵਿੱਚ ਗ੍ਰੰਥਾਂ
ਫਿਰ ਕਿਉਂ ਭਟਕਣ ਹੈ
ਇਸ ਮਹਾਂ ਸਤੱਯ ਦੇ ਰਾਹਾਂ?



# ਅੰਧਲੇ ਕੀ ਟੇਕ

ਦੇਖਣ ਨੂੰ ਮੈਂ ਅੰਧਲਾ ਜਾਪਾਂ,
ਘੋਖਣ ਨੂੰ ਮੈਂ ਚਾਨਣ!
ਅੱਖਾਂ ਵਾਲੇ ਖ਼ਬਰੇ ਇਸ ਨੂੰ,
ਜਾਨਣ ਕਿ ਨਾ ਜਾਨਣ!
ਅੰਧਕਾਰ 'ਚ ਤਿਰਾ ਸਹਾਰਾ,
ਹੇ ਮਾਤ ਜਗਦੰਬੇ!
ਤ੍ਵ ਪ੍ਰਸਾਦਿ ਇਹ ਦੁਨੀਆ ਵਾਲੇ,
ਖ਼ਬਰੇ ਕਦੀ ਪਛਾਨਣ!



# ਮਿਹਰਬਾਨ ਦਾਤਾ

ਮੈਂ ਦੁਨੀਆਦਾਰਾਂ ਤੋਂ ਕੀ ਮੰਗਣਾ ਹੈ!
ਦੁਨੀਆਦਾਰ ਤਾਂ ਆਪ ਮੰਗਤੇ ਹਨ,
ਤੇ ਮੰਗਤਾ ਕਿਸੇ ਨੂੰ ਕੀ ਦੇ ਸਕਦਾ ਹੈ?

ਮੈਂ ਤਾਂ ਮੰਗਦਾ ਹਾਂ,
ਉਸ ਸੁਨਹਿਰੀ ਮੰਦਰਾਂ ਵਾਲੇ ਤੋਂ,
ਜਿਸ ਨੂੰ ਇਕ ਰਾਤੀ ਮੈਂ,
ਇਸੇ ਸਵਰਨ-ਮੰਦਰ ਵਿਚ,
ਤਖਤ ਤੇ ਬੈਠਕੇ ਭੋਜਨ ਕਰਦੇ ਦੇਖਿਆ ਸੀ;

ਜਿਸ ਨੇ ਆਪ ਆਪਣੇ ਹਥੀਂ,
ਇਸੇ ਅੰਮ੍ਰਿਤ ਸਰੋਵਰ ਵਿਚ,
ਮੈਨੂੰ ਚੁਭੀਆਂ ਤੇ ਤਾਰੀਆਂ ਲਵਾਈਆਂ ਸਨ;

ਪਰ ਜਿਸ ਨੇ ਮੈਨੂੰ,
ਆਪਣਾ ਸੀਤ ਪ੍ਰਸਾਦ,
ਛਕਣ ਦਾ ਅਵਸਰ ਨਹੀਂ ਬਖ਼ਸ਼ਿਆ!
ਸ਼ਾਇਦ ਹਾਲੇ ਮੈਂ
ਇਸ ਦੇ ਯੋਗ ਨਹੀਂ;

ਇਸ ਲਈ ਮੈਂ ਮੰਗਦਾ ਹਾਂ,
ਉਸ ਸੁਨਹਿਰੀ ਮੰਦਰਾਂ ਵਾਲੇ ਤੋਂ,
ਉਸ ਤੋਂ ਜੋ ਇਸ ਵਿਚਲੇ ਨਿਹਚਲ ਪਦਮ-ਆਸਨ ਦਾ ਸਵਾਮੀ ਹੈ?

ਤੇ ਜੋ ਸਦ-ਮਿਹਰਬਾਨ ਹੈ!
ਦੁਨੀਆਂਦਾਰਾਂ ਤੋਂ ਮੈਂ ਕੀ ਮੰਗਣਾ ਹੈ,
ਉਹ ਤਾਂ ਆਪ ਮੰਗਤੇ ਹਨ
ਪਰ ਦਾਤੇ ਤੋਂ ਮੰਗਣ ਵਿੱਚ ਕੋਈ ਹਰਜ ਨਹੀਂ?

ਇਸ ਲਈ ਮੈਂ ਝੋਲੀ ਅੱਡਕੇ,
ਉਸ ਸੁਨਹਿਰੀ ਮੰਦਰਾਂ ਵਾਲੇ ਤੋਂ ਸਭ ਕੁਝ ਮੰਗ ਰਿਹਾ ਹਾਂ?

ਜੋ ਮਿਹਰਬਾਨ ਦਾਤਾ ਹੈ,
ਤੇ ਅਖੁੱਟ ਭੰਡਾਰਾਂ ਦਾ ਸਵਾਮੀ
ਜਿਸ ਦੇ ਦਿਲ ਨੂੰ ਸੰਕੀਰਣਤਾ ਦੀ ਛੁਰੀ,
ਦੁਨੀਆਂਦਾਰਾਂ ਵਾਂਗ ਨਹੀਂ ਵਿੰਨ੍ਹ ਸਕਦੀ,

ਤੇ ਜਿਸਦੀ ਦ੍ਰਿਸ਼ਟੀ ਨੱਕ ਦੀ ਘੋੜੀ ਤਕ ਸੀਮਿਤ ਨਹੀਂ,
ਸਗੋਂ ਅਸੀਮ ਹੈ,
ਨਹੀਂ ਤਾਂ ਦੁਨੀਆਂਦਾਰ ਕਿਸੇ ਨੂੰ ਕੀ ਦੇ ਸਕਦੇ ਹਨ,
ਉਹ ਤਾਂ ਆਪ ਮੰਗਤੇ ਹਨ!!



## ਗੋਬਿੰਦ ਬਾਲ ਗੋਪਾਲ ਨੀ

ਗੋਬਿੰਦ ਬਾਲ ਗੋਪਾਲ ਨੀ,
ਆਇਆ ਗੁਜਰੀ ਮਾਂ ਦਾ ਲਾਲ ਨੀ।
ਪਟਨੇ 'ਚ ਅੰਮ੍ਰਿਤ ਵਰ੍ਹਿਆ ਨੀ,
ਸਭ ਲੂੰ ਲੂੰ ਪਤ ਪਤ ਹਰਿਆ ਨੀ।
ਹਰ ਦੁਖੀਆ ਜੀਊੜਾ ਠਰਿਆ ਨੀ,
ਹਸੇ ਚਿਹਰੇ ਉਤੇ ਗੁਲਾਲ ਨੀ।
... ... ਆਇਆ ਗੁਜਰੀ ਮਾਂ ਦਾ ਲਾਲ ਨੀ।

ਉਹ ਹੇਮਕੁੰਟ ਦਾ ਵਾਸੀ ਸੀ,
ਸਤ ਚੋਟੀਆਂ ਜਿਥੇ ਅਕਾਸ਼ੀ ਸੀ,
ਸਤਮੀਂ ਦੀ ਤਿਥ ਪਛਾਤੀ ਸੀ,
ਇਸ ਭਵ ਵਿੱਚ ਰਹਿਸ ਕਮਾਲ ਨੀ!
... ... ਆਇਆ ਗੁਜਰੀ ਮਾਂ ਦਾ ਲਾਲ ਨੀ।

ਹੋਈ ਗੁਜਰੀ ਮਾਤ ਦੀ ਗੋਦ ਹਰੀ,
ਸ਼ਿਵ ਪੁਤਰੀ ਛੁਹ ਲਈ ਤਰਸ ਰਹੀ,
ਅਜ ਭਾਰਤ ਮਾਂ ਵੀ ਭਾਗ ਭਰੀ,
ਘਰ ਲਸਿਆ ਨਵਾਂ ਜਮਾਲ ਨੀ,
... ... ਆਇਆ ਗੁਜਰੀ ਮਾਂ ਦਾ ਲਾਲ ਨੀ।

ਨੀਲੇ ਦਾ ਸ਼ਾਹ ਅਸਵਾਰ ਨੀ,
ਉਹਦੇ ਤੀਰਾਂ 'ਚ ਤਾਂਡਵ-ਧਾਰ ਨੀ,

ਤਿਊੜੀ ਵਿੱਚ ਚੰਡ ਸਾਕਾਰ ਨੀ,
ਖੰਡੇ ਵਿੱਚ ਲੁਕੇ ਭੁਚਾਲ ਨੀ,
... ... ਆਇਆ ਗੁਜਰੀ ਮਾਂ ਦਾ ਲਾਲ ਨੀ।

ਉਹ ਪੁਰੀ ਅਨੰਦ ਦਾ ਵਾਸੀ ਸੀ,
ਅਬਚਲ ਅਖੰਡ ਸਮਾਧੀ ਸੀ,
ਕੁਲ ਸ੍ਰਿਸ਼ਟੀ ਉਸਦੀ ਦਾਸੀ ਸੀ,
ਉਹ ਆਪ ਸੀ ਪੁਰਖ ਅਕਾਲ ਨੀ,
... ... ਆਇਆ ਗੁਜਰੀ ਮਾਂ ਦਾ ਲਾਲ ਨੀ।

ਮੈਂ ਦੂਰੋਂ ਚਲਕੇ ਆਈ ਹਾਂ,
ਉਹਦੀ ਦੀਦ ਲਈ ਤਿਰਹਾਈ ਹਾਂ,
ਉਹਦੇ ਨੈਣਾਂ ਖਿੱਚ ਲਿਆਈ ਹਾਂ,
ਦੇਵੇ ਅੱਖੀਆਂ ਤਾਈਂ ਨਿਹਾਲ ਨੀ,
... ... ਆਇਆ ਗੁਜਰੀ ਮਾਂ ਦਾ ਲਾਲ ਨੀ।



# ਮਾੜ

ਨੈਣ ਮਹੰਜੇ ਤਰਸਦੇ,
ਆ ਮਾਹੀ ਘਰ ਆ ਜਾ,
ਕਲਗੀ ਦੀਆਂ ਅਣੀਆਂ ਨੇ ਵਿੰਨ੍ਹੀ ਆਂ,
ਆ ਇਕ ਝਲਕ ਵਿਖਾ ਜਾ,
ਦੀਦ ਲਈ ਮੈਂ ਫਿਰਾਂ ਦੀਵਾਨੀ,
ਆ ਠੰਢ ਕਲੇਜੇ ਪਾ ਜਾ,
ਗੋਬਿੰਦ ਸਿੰਘ ਪਈ ਕੂਕਾਂ ਪਿਆਰੇ,
ਆ ਨੈਣਾਂ ਵਿੱਚ ਸਮਾ ਜਾ।



'ਛੱਤੀ ਅੰਮ੍ਰਿਤ' ਦੀ ਕਵਿਤਾ ਮੇਰੇ ਨਿੱਜੀ ਜੀਵਨ ਦੇ ਸਭ ਤੋਂ ਨੇੜੇ ਦੀ ਰਚਨਾ ਹੈ। ਜਿਸ ਸਮੇਂ ਮੇਰਾ ਜੀਵਨ ਚਾਨਣ ਤੋਂ ਹਨੇਰੇ ਵੱਲ ਤਿੱਖੇ ਵੇਗ ਵਿਚ ਧਕਿਆ ਜਾ ਰਿਹਾ ਸੀ ਅਤੇ ਪ੍ਰੇਮ ਅਨੁਰਾਗ ਦਾ ਸੰਕਟ ਮੈਨੂੰ ਚੋਬਾਂ ਮਾਰ ਡੰਗ ਰਿਹਾ ਸੀ, ਉਸ ਸਮੇਂ ਦੇ ਪ੍ਰੇਮ ਅਨੁਰਾਗ ਦਾ ਦਰਦ ਆਪ ਮੁਹਾਰੇ ਹੀ ਇਨ੍ਹਾਂ ਪ੍ਰਗੀਤਕ ਕਵਿਤਾਵਾਂ ਵਿਚ ਫੁੱਟ ਨਿਕਲਿਆ ਹੈ। ਮਹਾਂਕਵੀ ਸ਼ੈਲੇ ਦੇ ਕਥਨ ਅਨੁਸਾਰ, "ਸਾਡੇ ਦੁੱਖ-ਦਰਦ ਦਾ ਅਨੁਭਵ ਹੀ ਮਿੱਠੜੇ ਗੀਤਾਂ ਵਿਚ ਆਪ ਮੁਹਾਰੇ ਹੀ ਮੂੰਹੋਂ ਬੋਲ ਉੱਠਦਾ ਹੈ।" 'ਛੱਤੀ ਅੰਮ੍ਰਿਤ' ਦੀ ਕਵਿਤਾਵਾਂ ਪ੍ਰੇਮ ਅਨੁਭਵ ਦੇ ਦੁੱਖ-ਦਰਦ ਦੀ ਪ੍ਰੇਮ ਕਥਾ ਨੂੰ ਬਿਆਨ ਕਰਦੀਆਂ ਹਨ।

- ਕ. ਸ. ਕਸੇਲ